੧ ਓ ਸਤਿਗੁਰਪ੍ਰਸਾਦਿ॥

ਪੁਸਤਕ ਨੰ: ੬



# ਸੰਤਤਿ ਭਾਗ ੨ ਦੂਜਾ

ਪ੍ਰਕਾਸ਼ਕ !
ਭਾਈ ਸੁੰਦਰ ਸਿੰਘ ਹਕੀਮ ਚੌਂਕ ਬਾਬਾ ਅਟੱਲ, ਅੰਮ੍ਰਿਤਸਰ



(ਕੇਵਲ ਟਾਈਟਲ)
"ਮਨ-ਮੋਹਨ ਪ੍ਰੈਸ" ਅੰਮ੍ਰਿਤਸਰ ਵਿਚ ਛਪਿਆ॥

੧ ਓ ਸਤਿਗੁਰਪ੍ਰਸਾਦਿ॥

# ਚੰਦ੍ਰਕਾਂਤਾ ਸੰਤਤਿ

## ਭਾਗ ਦੂਸਰਾ

## ਪਹਿਲਾ ਕਾਂਡ

ਘੰਟਾ ਕੁ ਭਰ ਦਿਨ ਬਾਕੀ ਸੀ ਜਦ ਕਿਸ਼ੋਰੀ ਆਪਣੇ ਉਸੇ ਬਾਗ ਜਿਸ ਦਾ ਕੁਛ ਹਾਲ ਅਸੀਂ ਉੱਪਰ ਲਿਖ ਚੁਕੇ ਹਾਂ ਕਮਰੇ ਦੀ ਛੱਤ ਉੱਤੇ ਸੱਤਾਂ ਅੱਠਾਂ ਸਹੇਲੀਆਂ ਦੇ ਵਿਚਕਾਰ ਤਕੀਏ ਦੇ ਸਹਾਰੇ ਉਦਾਸ ਬੈਠੀ ਹੋਈ ਅਕਾਸ਼ ਵਲ ਦੇਖ ਰਹੀ ਹੈ। ਸੁਗੰਧਿਤ ਹਵਾ ਦੇ ਬੁੱਲੇ ਉਸਨੂੰ ਪ੍ਰਸੰਨ ਕਰਨਾ ਚਾਹੁੰਦੇ ਹਨ ਪਰ ਉਹ ਆਪਣੇ ਧਿਆਨ ਵਿਚ ਅਜਹੀ ਡੁੱਬੀ ਹੋਈ ਹੈ ਕਿ ਦੀਨ ਦੁਨੀਆਂ ਦੀ ਸੁੱਧ ਭੁੱਲੀ ਹੋਈ ਹੈ, ਅਕਾਸ਼ ਉੱਤੇ ਪੱਛਮ ਵਲ ਲਾਲੀ ਆਈ ਹੋਈ ਹੈ ਕਾਲੇ ਰੰਗ ਦੇ ਬੱਦਲ ਏਧਰ ਓਧਰ ਉੱਡ ਰਹੇ ਹਨ ਜਿਨ੍ਹਾਂ ਦੀਆਂ ਗੱਲ ਦੀ ਗੱਲ ਵਿਚ ਭਾਂਤ ੨ ਦੀਆਂ ਸੂਰਤਾਂ ਬਣਦੀਆਂ ਅਰ ਦੇਖਦੇ ੨ ਮਿਟ ਜਾਂਦੀਆਂ ਹਨ। ਹੁਣੇ ਉਹ ਬੱਦਲ ਦਾ ਟੁਕੜਾ ਇਕ ਪਰਬਤ ਵਾਂਗ ਦਿਖਾਈ ਦੇਂਦਾ ਸੀ ਹੁਣੇ ਉਸਦੇ ਉੱਪਰ ਸ਼ੇਰਦੀ ਮੂਰਤ ਨਜ਼ਰ ਆਉਂਦੀ ਹੈ ਲਓ ਪਲ ਦੀ ਪਲ ਵਿਚ ਸ਼ੇਰ ਤੋਂ ਸਾਫ ਖੋਤ ਦੀ ਸ਼ਕਲ ਬਣ ਗਿਆ ਹੋਰ ਦੇਖੋ ਖੋਤਾ ਭੀ ਝੱਟ ਹਾਥੀ ਦਾ ਰੂਪ ਧਾਰ ਲੰਮੀਆਂ ਸੁੰਡਾਂ ਹਿਲਾਉਣ ਲੱਗ ਪਿਆ ਉਸੇ ਦੇ ਪਿਛੇ ਹੱਥ ਵਿਚ ਬੰਦੂਕ ਲਈ

ਇਕ ਸਿਪਾਹੀ ਦੀ ਸੂਰਤ ਨਜ਼ਰ ਆਈ, ਪਰ ਓਹ ਬੰਦੂਕ ਚਲਾ-ਉਂਨ ਤੋਂ ਪਹਿਲਾਂ ਆਪਹੀ ਧੂੰਆ ਹੋਕੇ ਖਿੱਲਰ ਗਿਆ । ਬੱਦਲਾਂ ਦੀ ਇਹ ਏਯਾਰੀ ਇਸ ਵੇਲੇ ਪਤਾ ਨਹੀਂ ਜੋ ਕਿਤਨੇ ਕੁ ਆਦਮੀ ਵੇਖਕੇ ਪ੍ਰਸੰਨ ਹੁੰਦੇ ਹੋਣਗੇ ਪਰ ਕਿਸ਼ੋਰੀ ਦੇ ਮਨ ਦੀ ਧੜਕਨ ਏਸ ਨੂੰ ਵੇਖ ਵੇਖਕੇ ਵਧਦੀ ਹੀ ਜਾਂਦੀ ਸੀ । ਕਦੀ ਤਾਂ ਉਸਦਾ ਸਿਰ ਪਹਾੜ ਵਰਗਾ ਭਾਰਾ ਹੋਜਾਂਦਾ ਸੀ, ਕਦੀ ਮਾਧਵੀ ਸ਼ੀਹਣੀ ਦੀ ਸੂਰਤ ਧਿਆਨ ਵਿਚ ਆ ਜਾਂਦੀ ਸੀ, ਕਦੀ ਬਾਕਰ ਅਲੀ ਖੋਤੇ ਦੀ ਬਦਮਾਸ਼ੀ ਯਾਦ ਆਉਂਦੀ ਸੀ, ਕਦੀ ਹਰ ਵੇਲੇ ਹੱਥ ਵਿਚ ਬੰਦੂਕ ਲਈ ਜਾਨ ਲਈ ਤਿਆਰ ਪਿਤਾ ਦਾ ਚੇਤਾ ਆਕੇ ਸਰੀਰ ਕੰਬਾ ਦੇਂਦਾ ਸੀ।

ਕਮਲਾ ਨੂੰ ਗਿਆਂ ਕਈ ਦਿਨ ਹੋਏ ਹਨ ਹੁਣ ਤਕ ਓਹ ਮੁੜਕੇ ਨਹੀਂ ਆਈ, ਏਸ ਸੋਚ ਨੇ ਕਿਸ਼ੋਰੀ ਨੂੰ ਹੋਰ ਭੀ ਦੁਖੀ ਕੀਤਾ ਹੋਇਆ ਸੀ, ਹੌਲੀ ੨ ਤ੍ਰਿਕਾਲਾਂ ਪੈ ਗਈਆਂ ਸਖੀਆਂ ਸਾਰੀਆਂ ਪਾਸ ਬੈਠੀਆਂ ਹੀ ਰਹੀਆਂ ਪਰ ਬਿਨਾਂ ਠੰਢੇ ਸਾਹ ਭਰਨ ਦੇ ਕਿਸ਼ੋਰੀ ਨੇ ਕਿਸੇ ਗੱਲ ਬਾਤ ਨ ਕੀਤੀ ਓਹ ਸਾਰੀਆਂ ਭੀ ਦਮ ਨ ਮਾਰ ਸਕੀਆਂ।

ਕੁਛ ਰਾਤ ਗਈ ਬੱਦਲ ਚੰਗੀ ਤਰਾਂ ਘਿਰ ਆਏ ਹਨੇਰੀ ਭੀ ਚੱਲਨ ਲੱਗ ਪਈ ਕਿਸ਼ੋਰੀ ਛੱਤ ਤੋਂ ਹੇਠਾਂ ਉੱਤ੍ਰ ਆਈ, ਅਰ ਕਮਰੇ ਦੇ ਅੰਦਰ ਜਾਕੇ ਪਲੰਘ ਤੇ ਲੇਟ ਗਈ, ਥੋੜੇ ਹੀ ਚਿਰ ਪਿਛੋਂ ਕਮਰੇ ਦੇ ਬੂਹੇ ਦਾ ਪਰਦਾ ਹਟਿਆ ਅਰ ਕਮਲਾ ਆਪਣੀ ਅਸਲੀ ਸੂਰਤ ਵਿਚ ਆਉਂਦੀ ਨਜ਼ਰ ਆਈ।

ਕਮਲਾ ਦੇ ਨ ਆਉਂਨ ਕਰਕੇ ਹੀ ਕਿਸ਼ੋਰੀ ਉਦਾਸ ਸੀ ਸੋ ਉਸ ਨੂੰ ਦੇਖਦਿਆਂ ਹੀ ਪਲੰਘ ਉਤੋਂ ਉਠੀ ਅਰ ਕਮਲਾ ਨੂੰ ਗੱਲ ਨਾਲ ਲਾਇਆ ਅਰ ਚੌਕੀ ਉੱਤੇ ਆਪਣੇ ਪਾਸ ਬੈਠਾਯਾ

ਸੁਖ ਸਾਂਦ ਪੁਛਣ ਦੇ ਪਿਛੋਂ ਐਉਂ ਗੱਲ ਬਾਤ ਹੋਣ ਲੱਗੀ:-

ਕਿਸ਼ੋਰੀ-ਕਿਉਂ ਭੈਣ ਤੂੰ ਏਨੇ ਦਿਨਾਂ ਵਿਚ ਕੀ ਕੀ ਕੰਮ ਕੀਤਾ ? ਉਨ੍ਹਾਂ ਦਾ ਮੇਲ ਭੀ ਹੋਇਆ ਕਿ ਨਹੀਂ ?

ਕਮਲਾ-ਮੇਲ ਕਿਉਂ ਨਹੀਂ ਸੀ ਹੋਣਾ ਛੇਕੜ ਮੈਂ ਗਈ ਕਿਸ ਵਾਸਤੇ ਸਾਂ।

ਕਿਸ਼ੋਰੀ-ਕੁਛ ਮੇਰਾ ਹਾਲ ਭੀ ਪੁੱਛਦੇ ਸਨ ?

ਕਮਲਾ ਤੇਰੇ ਵਾਸਤੇ ਤਾਂ ਜਾਨ ਦੇਣ ਨੂੰ ਤਿਆਰ ਹਨ ਕੀ ਹਾਲ ਚਾਲ ਭੀ ਨ ਪੁੱਛਦੇ ? ਬੱਸ ਹੁਣ ਇਕ ਦੋ ਦਿਨਾਂ ਵਿਚ ਹੀ ਤੁਹਾਡਾ ਉਨ੍ਹਾਂ ਦਾ ਮੇਲ ਹੋਇਆ ਹੀ ਚਾਹੁੰਦਾ ਹੈ।

ਕਿਸ਼ੋਰੀ-(ਪ੍ਰਸੰਨ ਹੋਕੇ) ਹਾਂ ! ਤੈਨੂੰ ਮੇਰੀ ਸੌਂਹ ਹਈ ਝੂਠ ਨ ਬੋਲੀਂ ?

ਕਮਲਾ-ਕੀ ਤੁਹਾਨੂੰ ਵਿਸ਼ਵਾਸ ਹੈ ਕਿ ਮੈਂ ਤੁਹਾਡੇ ਸਾਹਮਣੇ ਝੂਠ ਬੋਲਾਂਗੀ ?

ਕਿਸ਼ੋਰੀ-ਨਹੀਂ ਨਹੀਂ ਮੈਂ ਏਹ ਨਹੀਂ ਸਮਝਦੀ ਕੇਵਲ ਇਸ ਸੋਚ ਨਾਲ ਕਹਿੰਦੀ ਹਾਂ ਕਿ ਕਿਤੇ ਠੱਠਾ ਹੀ ਨਾ ਸੁੱਝਿਆ ਹੋਵੇ।

ਕਮਲਾ-ਕਦੇ ਏਹ ਗੱਲ ਨ ਸੋਚਣੀ।

ਕਿਸ਼ੋਰੀ-ਹੱਛਾ ਏਹ ਤਾਂ ਦੱਸ ਕਿ ਮਾਧਵੀ ਦੀ ਕੈਦ ਵਿਚੋਂ ਉਨ੍ਹਾਂ ਨੂੰ ਛੁੱਟੀ ਮਿਲੀ ਕਿ ਨਹੀਂ, ਜੇ ਮਿਲੀ ਹੈ ਤਾਂ ਕਿਸਤ੍ਰਾਂ ਮਿਲੀ?

ਕਮਲਾ-ਇੰਦ੍ਰਜੀਤ ਸਿੰਘ ਨੂੰ ਮਾਧਵੀ ਨੇ ਓਸੇ ਪਹਾੜੀ ਵਾਲੇ ਮਕਾਨ ਵਿਚ ਰਖਿਆ ਹੋਇਆ ਸੀ ਜਿਸ ਵਿਚ ਪਿਛਲੇ ਸਾਲ ਮੈਨੂੰ ਤੁਹਾਨੂੰ ਅੱਖਾਂ ਤੇ ਪੱਟੀ ਬੰਨ੍ਹਕੇ ਲੈ ਗਈ ਸੀ॥

ਕਿਸ਼ੋਰੀ-ਬੜੀ ਕੁਢਵੀ ਥਾਂ ਲੁਕਾ ਰਖਿਆਸੂ।

ਕਮਲਾ-ਪਰ ਕਥੇ ਭੀ ਉਨ੍ਹਾਂ ਦੇ ਏਯਾਰ ਪਹੁੰਚ ਹੀ ਗਏ ਹਨ।

ਕਿਸ਼ੋਰੀ-ਭਲਾ ਓਹ ਕਿਉਂ ਨਾ ਪਹੁੰਚਦੇ, ਹਾਂ ਤਦ ਫੇਰ ਕੀ ਹੋਇਆ ?

ਕਮਲਾ-( ਕਿਸ਼ੋਰੀ ਦੀਆਂ ਸਹੇਲੀਆਂ ਅਰ ਦਾਸੀਆਂ ਵਲ ਵੇਖਕੇ ) ਤੁਸੀ ਜਾਓ ਆਪਣਾ ਆਪਣਾ ਕੰਮ ਕਰੋ।

ਕਿਸ਼ੋਰੀ-ਹਾਂ ਅਜੇ ਕੋਈ ਕੰਮ ਨਹੀ ਹੈ ਫੇਰ ਸੱਦਾਂਗੇ ਤਾਂ ਆਉਂਣਾ।

ਸਖੀਆਂ ਅਤੇ ਦਾਸੀਆਂ ਦੇ ਬਾਹਰ ਚਲੇ ਜਾਣ ਉੱਤੇ ਕਮਲਾ ਨੇ ਕਿੰਨਾਂ ਚਿਰ ਗੱਲ ਬਾਤ ਕਰਨ ਦੇ ਪਿਛੋਂ ਕਿਹਾ:--

ਮਾਧਵੀ ਦਾ ਅਤੇ ਅਗਨਦੱਤ ਦੀਵਾਨ ਦਾ ਹਾਲ ਭੀ ਚਲਾਕੀ ਨਾਲ ਇੰਦ੍ਰਜੀਤ ਸਿੰਘ ਨੇ ਮਲੂੰਮ ਕਰ ਲਿਆ ਹੈ ਅੱਜ ਕਲ ਉਨ੍ਹਾਂ ਦੇ ਕਈ ਏਯਾਰ ਉਥੇ ਪਹੁੰਚੇ ਹੋਏ ਹਨ ਅਚੰਭਾ ਨਹੀਂ ਜੋ ਦਸ ਪੰਜ ਦਿਨ ਵਿਚ ਹੀ ਓਹ ਲੋਕ ਉਸ ਰਾਜ ਨੂੰ ਹੀ ਗਰਕ ਕਰ ਦੇਣ।

ਕਿਸ਼ੋਰੀ-ਤੂੰ ਤਾਂ ਕਹਿੰਦੀ ਸੀ ਕਿ ਇੰਦ੍ਰਜੀਤਸਿੰਘ ਜੀ ਓਥੋਂ ਛੁੱਟ ਗਏ ਹਨ ?

ਕਮਲਾ-ਹਾਂ ਇੰਦ੍ਰਜੀਤ ਸਿੰਘ ਜੀ ਤਾਂ ਓਥੋਂ ਛੁਟ ਗਏ ਹਨ ਪਰ ਉਨ੍ਹਾਂ ਦੇ ਏਯਾਰਾਂ ਨੇ ਅਜੇ ਮਾਧਵੀ ਦਾ ਪਿਛਾ ਨਹੀਂ ਛਡਿਆ ਇੰਦ੍ਰਜੀਤ ਸਿੰਘ ਦੇ ਛੁੱਟਣ ਦਾ ਯਤਨ ਉਨ੍ਹਾਂ ਦੇ ਏਯਾਰਾਂ ਨੇ ਹੀ ਕੀਤਾ ਸੀ ਪਰ ਅੰਤ ਵਿਚ ਮੇਰੇ ਹੀ ਹੱਥੋਂ ਉਨ੍ਹਾਂ ਨੂੰ ਛੁੱਟੀ ਮਿਲੀ ਮੈਂ ਉਨ੍ਹਾਂ ਨੂੰ ਚੁਨਾਰ ਪੁਚਾਕੇ ਤਦ ਏਥੇ ਆਈ ਹਾਂ ਅਰ ਜੋ ਕੁਛ ਮੇਰੀ ਜ਼ੁਬਾਨੀ ਉਨ੍ਹਾਂ ਨੇ ਤੈਨੂੰ ਕਹਿ ਭੇਜਿਆ ਹੈ ਓਹ ਕਰਨਾ ਅਰ ਉਨ੍ਹਾਂ ਦੀ ਗੱਲ ਮੰਨਣੀ ਹੀ ਉਚਿਤ ਸਮਝਦੀ ਹਾਂ।

ਕਿਸ਼ੋਰੀ-ਉਨ੍ਹਾਂ ਨੇ ਕੀ ਕਿਹਾ ਹੈ ?

ਕਮਲਾ-ਏਸਤਰਾਂ ਤਾਂ ਓਹ ਮੇਰੇ ਸਾਹਮਣੇ ਬਹੁਤ ਕੁਛ

ਕਹਿ ਗਏ ਪਰ ਅਸਲ ਵਿਚ ਭਾਵ ਉਨ੍ਹਾਂ ਦਾ ਏਹ ਸੀ ਕਿ ਤੂੰ ਚੁੱਪ ਚਾਪ ਚੁਨਾਰ ਉਨ੍ਹਾਂ ਦੇ ਪਾਸ ਬੜੀ ਛੇਤੀ ਪਹੁੰਚ ਜਾਵੇ।

ਕਿਸ਼ੋਰੀ-(ਕੁਛ ਸੋਚਕੇ) ਮੈਂ ਤਾਂ ਹੁਣੇ ਚੁਨਾਰ ਜਾਣ ਨੂੰ ਤਿਆਰ ਹਾਂ ਪਰ ਇਸ ਵਿਚ ਬੜੀ ਜੱਗ ਹਸਾਈ ਹੋਵੇਗੀ।

ਕਮਲਾ-ਜੇ ਤੂੰ ਜੱਗ ਹਸਾਈ ਦਾ ਧਿਆਨ ਕਰੇਂਗੀ ਤਾਂ ਬੱਸ ਕੰਮ ਹੋ ਚੁਕਾ ਕਿਉਂਕਿ ਤੇਰੇ ਮਾਤਾ ਪਿਤਾ ਇੰਦ੍ਰਜੀਤ ਸਿੰਘ ਦੇ ਪੂਰੇ ਵੈਰੀ ਹੋਏ ੨ ਹਨ ਜੋ ਤੂੰ ਚਾਹੁੰਦੀ ਹੈਂ ਉਸਨੂੰ ਓਹ ਕਦੇ ਪ੍ਰਸੰਨਤਾ ਨਾਲ ਪ੍ਰਵਾਨ ਨ ਕਰਨਗੇ ਛਕੜ ਭੀ ਤੂੰ ਆਪਣੇ ਮਨ ਦੀ ਹੀ ਕਰੇਂਗੀ ਤਦ ਭੀ ਲੋਕ ਹੱਸਣਗੇ, ਜੇ ਏਹੋ ਗੱਲ ਹੈ ਤਾਂ ਇੰਦ੍ਰਜੀਤ ਸਿੰਘ ਦਾ ਧਿਆਨ ਮਨੋਂ ਦੂਰ ਕਰ ਦੇਹ ਜਾਂ ਬਦਨਾਮੀ ਝੱਲ।

ਕਿਸ਼ੋਰੀ-ਤੂੰ ਸੱਚ ਕਹਿੰਦੀ ਹੈਂ ਇਕ ਦਿਨ ਬਦਨਾਮੀ ਹੋਣੀ ਹੀ ਹੈ ਕਿਉਂਕਿ ਇੰਦ੍ਰਜੀਤ ਸਿੰਘ ਨੂੰ ਮੈਂ ਕਿਸੇਤਰ੍ਹਾਂ ਨਹੀਂ ਭੁਲਾ ਸਕਦੀ, ਹੁਣ ਦੱਸ ਤੇਰੀ ਕੀ ਸਲਾਹ ਹੈ ?

ਕਮਲਾ-ਸਖੀ ਮੈਂ ਤਾਂ ਏਹੋ ਕਹਾਂਗੀ ਕਿ ਜੇ ਤੂੰ ਇੰਦ੍ਰਜੀਤ ਸਿੰਘ ਨੂੰ ਨਹੀਂ ਭੁਲਾ ਸਕਦੀ ਤਾਂ ਉਨ੍ਹਾਂਨੂੰ ਮਿਲਣ ਵਾਸਤੇ ਇਸਤੋਂ ਚੰਗਾ ਸਮਾਂ ਫੇਰ ਨਹੀਂ ਮਿਲੇਗਾ,ਚੁਨਾਰ ਵਿਚ ਜਾਕੇ ਬੈਠ ਰਹੇਂਗੀ ਤਾਂ ਕੋਈ ਤੇਰਾ ਕੁਝ ਨ ਵਿਗਾੜ ਸਕੇਗਾ ਅੱਜ ਕੇਹੜਾ ਅਜੇਹਾ ਹੈ ਜੋ ਮਹਾਰਾਜ ਬੀਰੇਂਦ੍ਰ ਸਿੰਘ ਦਾ ਟਾਕਰਾ ਕਰ ਸਕੇ ? ਤੇਰੇ ਪਿਤਾ ਜੋ ਅਜੇਹਾ ਕਰਦੇ ਹਨ ਤਾਂ ਏਹ ਉਨ੍ਹਾਂ ਦੀ ਭੁੱਲ ਹੈ। ਅੱਜ ਸੁਰੇਂਦ੍ਰ ਸਿੰਘ ਦੇ ਘਰਾਣੇ ਦਾ ਸਤਾਰਾ ਬੜੀ ਤੇਜ਼ੀ ਨਾਲ ਆਕਾਸ਼ ਉਤੇ ਚਮਕ ਰਿਹਾ ਹੈ ਉਨ੍ਹਾਂ ਨਾਲ ਵੈਰ ਕਰਨਾ ਆਪਣੇ ਪੈਰਾਂ ਤੇ ਆਪਣੇ ਹੱਥੀਂ ਕੁਹਾੜੀ ਮਾਰਨਾ ਹੈ।

ਕਿਸ਼ੋਰੀ-ਠੀਕ ਹੈ, ਪਰ ਮੇਰੇ ਏਸ ਤਰਾਂ ਓਥੇ ਚਲੇ ਜਾਨ

ਨਾਲ ਇੰਦ੍ਰਜੀਤ ਸਿੰਘ ਜੀ ਦੇ ਵੱਡੇ ਆਦਮੀ ਕਦ ਪ੍ਰਸੰਨ ਹੋਣਗੇ ?

ਕਮਲਾ-ਨਹੀਂ ਨਹੀਂ ਏਸਦਾ ਕਦੀ ਧਿਆਨ ਭੀ ਨ ਕਰੀਂ ਕਿਉਂਕਿ ਤੇਰੇ ਅਤੇ ਇੰਦ੍ਰਜੀਤ ਸਿੰਘ ਦੇ ਪ੍ਰੇਮ ਦਾ ਹਾਲ ਓਥੇ ਕਿਸੇ ਪਾਸੋਂ ਲੁਕਿਆ ਹੋਇਆ ਨਹੀਂ, ਸਭ ਜਾਣਦੇ ਹਨ ਕਿ ਇੰਦ੍ਰਜੀਤ ਸਿੰਘ ਜੀ ਤੇਰੇ ਬਿਨਾਂ ਨਹੀਂ ਜੀਊਂ ਸਕਦੇ, ਏਹ ਤੂੰ ਆਪ ਜਾਣਦੀ ਹੈਂ ਕਿ ਉਨ੍ਹਾਂ ਲੋਕਾਂ ਨੂੰ ਇੰਦ੍ਰਜੀਤ ਸਿੰਘ ਨਾਲ ਕਿਤਨਾ ਪਿਆਰ ਹੈ ਫੇਰ ਅਜੇਹੀ ਦਸ਼ਾ ਵਿਚ ਓਹ ਲੋਕ ਤੇਰੇ ਜਾਣ ਨਾਲ ਕਦ ਅਪ੍ਰਸੰਨ ਹੋ ਸਕਦੇ ਹਨ ? ਦੂਸਰੇ ਵੈਰੀ ਦੀ ਧੀ ਆਪਣੇ ਘਰ ਆ ਜਾਣ ਨਾਲ ਓਹ ਲੋਕ ਆਪਣੀ ਜਿੱਤ ਸਮਝਦੇ ਹਨ ? ਮੈਨੂੰ ਮਹਾਰਾਣੀ ਚੰਦ੍ਰਕਾਂਤਾ ਨੇ ਆਪ ਕਿਹਾ ਸੀ ਕਿ ਜਿਸਤਰਾਂ ਹੋਸਕੇ ਤੂੰ ਕਿਸ਼ੋਰੀ ਨੂੰ ਸਮਝਾ ਬੁਝਾਕੇ ਏਥੇ ਲੈ ਆ ਸਗੋਂ ਓਨ੍ਹਾ ਨੇ ਆਪਣੀ ਸਵਾਰੀ ਦਾ ਰਥ ਅਤੇ ਕਈ ਦਾਸ ਦਾਸੀਆਂ ਮੇਰੇ ਨਾਲ ਭੇਜੇ ਹਨ ॥

ਕਿਸ਼ੋਰੀ-(ਅਚੰਭਿਤ ਹੋਕੇ) ਕੀ ਤੂੰ ਉਨ੍ਹਾਂ ਲੋਕਾਂ ਨੂੰ ਆਪਣੇ ਨਾਲ ਲਿਆਈ ਹੈਂ ?

ਕਮਲਾ-ਜੀ ਹਾਂ ! ਜਦ ਚੰਦ੍ਰਕਾਂਤਾ ਦਾ ਇਤਨਾ ਪਿਆਰ ਤੁਹਾਡੇ ਨਾਲ ਦੇਖਿਆ ਤਦੇ ਤਾਂ ਮੈਂ ਤੁਹਾਨੂੰ ਏਥੋਂ ਚੱਲਣ ਦੀ ਸਲਾਹ ਦੇਂਦੀ ਹਾਂ।

ਕਿਸ਼ੋਰੀ-ਜੇ ਅਜੇਹਾ ਹੀ ਹੈ ਤਾਂ ਮੈਂ ਕਦੇ ਨਹੀਂ ਰੁਕ ਸਕਦੀ ਹੁਣੇ ਤੇਰੇ ਨਾਲ ਚਲੀ ਚੱਲਾਂਗੀ ਪਰ ਦੇਖ ਤੈਨੂੰ ਸਦਾ ਮੇਰੇ ਨਾਲ ਰਹਿਣਾ ਪਵੇਗਾ ॥

ਕਮਲਾ-ਭਲਾ ਮੈਂ ਭੀ ਕਦੇ ਤੁਹਾਡਾ ਸਾਥ ਛੱਡ ਸਕਦੀਹਾਂ?

ਕਿਸ਼ੋਰੀ-ਹੱਛਾ ਤਾਂ ਏਥੇ ਕਿਸੇ ਨੂੰ ਕੁਛ ਕਹਿਣਾ ਸੁਣਨਾ ਤਾਂ ਨਹੀਂ !

ਕਮਲਾ-ਕਿਸੇ ਨੂੰ ਕੁਛ ਕਹਿਣ ਦੀ ਲੋੜ ਨਹੀਂ, ਸਗੋਂ ਤੁਹਾਡੀਆਂ ਸਖੀਆਂ ਤੇ ਦਾਸੀਆਂ ਨੂੰ ਭੀ ਪਤਾ ਨਹੀਂ ਲੱਗਣਾ ਚਾਹੀਦਾ ਜਿਨਹਾਂ ਨੂੰ ਇਸ ਵੇਲੇ ਮੈਂ ਏਥੋਂ ਹਟਾ ਦਿੱਤਾ ਹੈ।

ਕਿਸ਼ੋਰੀ-ਓਹ ਰੱਥ ਕਿਥੇ ਖਲੋਤਾ ਹੈ ?

ਕਮਲਾ–ਏਸੇ ਨਾਲ ਅੰਬਾਂ ਦੇ ਬਗੀਚੇ ਵਿੱਚ ਰੱਥ ਅਤੇ ਚੁਨਾਰੋਂ ਆਏ ਹੋਏ ਦਾਸ ਦਾਸੀਆਂ ਸਭ ਖਲੋਤੇ ਹਨ।

ਕਿਸ਼ੋਰੀ-ਹੱਛਾ ਚਲੋ ਜੋ ਹੋਵੇਗਾ ਦੇਖਿਆ ਜਾਵੇਗਾ, ਰਾਮ ਮਾਲਕ ਹੈ॥

ਕਿਸ਼ੋਰੀ ਨੂੰ ਨਾਲ ਲੈਕੇ ਕਮਲਾ ਚੁਪ ਚਪਾਤੀ ਕਮਰਿਓਂ ਬਾਹਰ ਨਿਕਲੀ ਅਰ ਬ੍ਰਿਛਾਂ ਦੇ ਓਹਲ ਓਹਲੇ ਹੋਈ ਬੜੀ ਛੇਤੀ ਉਸ ਅੰਬਾਂ ਦੀ ਬਗੀਚੀ ਵਿੱਚ ਪਹੁੰਚੀ ਜਿਥ ਰਥ ਅਰ ਦਾਸ ਦਾਸੀਆਂ ਦੇ ਹੋਣ ਦਾ ਪਤਾ ਦਿੱਤਾ ਸੀ ਓਥੇ ਕਿਸ਼ੋਰੀ ਨੇ ਕਈ ਦਾਸ ਦਾਸੀਆਂ ਨੂੰ ਰਥ ਸਮੇਤ ਖਲੋਤੇ ਦੇਖਿਆ ਜਿਸ ਵਿੱਚ ਬੜੇ ਤੇਜ਼ ਤੁਰਨ ਵਾਲ ਕਾਲੇ ਰੰਗ ਦੇ ਨਾਗੋਰੀ ਬਲਦਾਂ ਦੀ ਜੋੜੀ ਜੁਤੀ ਹੋਈ ਸੀ ਕਿਸ਼ੋਰੀ ਤੇ ਕਮਲਾ ਦੋਵੇਂ ਸਵਾਰ ਹੋ ਗਈਆਂ ਰਥ ਛੇਤੀ ੨ ਤੁਰਨ ਲਗ ਪਿਆ॥

ਏਧਰ ਘੰਟਾ ਭਰ ਬੀਤ ਜਾਣ ਤੇ ਭੀ ਜਦ ਕਿਸ਼ੋਰੀ ਨੇ ਆਪਣੀਆਂ ਸਖੀਆਂ ਨੂੰ ਆਵਾਜ਼ ਨ ਦਿੱਤੀ ਤਦ ਓਹ ਲਚਾਰ ਹੋਕੇ ਬਿਨਾਂ ਬੁਲਾਏ ਓਸ ਕਮਰੇ ਵਿਚ ਪਹੁੰਚੀਆਂ ਜਿਸ ਵਿਚ ਕਮਲਾ ਅਤੇ ਕਿਸ਼ੋਰੀ ਨੂੰ ਛੱਡ ਗਈਆਂ ਸਨ, ਪਰ ਓਥੇ ਓਨ੍ਹਾਂ ਦੋਹਾਂ ਵਿਚੋਂ ਕਿਸੇ ਨੂੰ ਭੀ ਨ ਦੇਖਿਆ ਘਬਰਾਕੇ ਏਧਰ ਓਧਰ ਢੂੰਡਣ ਲਗ ਪਈਆਂ, ਸਾਰਾ ਬਾਗ ਛਾਣ ਮਾਰਿਆ ਪਰ ਕਿਸੇ ਦੀ ਸੂਰਤ ਨਜ਼ਰ ਨਾ ਆਈ ਸਭਨਾਂ ਵਿਚ ਖਲਬਲੀ ਪੈਗਈ ਪਰ ਕੀ ਹੋ ਸਕਦਾ ਸੀ !

ਅੱਧੀ ਰਾਤ ਤਕ ਰੌਲਾ ਮਚਿਆ ਰਿਹਾ ਓਸੇ ਵੇਲੇ ਕਮਲਾ ਭੀ ਓਥੇ ਆ ਪਹੁੰਚੀ ਸਭਨਾਂ ਨੇ ਉਸਨੂੰ ਚੌਹਾਂ ਪਾਸਿਆਂ ਤੋਂ ਘੇਰ ਲਿਆ ਅਰ ਪੁਛਿਆ "ਸਾਡੀ ਕਿਸ਼ੋਰੀ ਕਿੱਥੇ ਹੈ ?"

ਕਮਲਾ—ਏਹ ਕੀ ਗੱਲ ਹੈ ਜੋ ਤੁਸੀਂ ਏਸ ਤਰਾਂ ਘਬਰਾ ਰਹੀਆਂ ਹੋ ਕਿ ਕਿਸ਼ੋਰੀ ਕਿਤੇ ਚਲੀ ਗਈ ਹੈ ?

ਇਕ—ਚਲੀ ਨਹੀਂ ਗਈ ਤਾਂ ਕਿਥੇ ਹੈ ? ਤੂੰ ਓਸ ਨੂੰ ਕਿੱਥੇ ਛੱਡ ਆਈ ਹੈਂ ?

ਕਮਲਾ—ਕੀ ਕਿਸ਼ੋਰੀ ਨੂੰ ਮੈਂ ਆਪਣੇ ਨਾਲ ਲੈਗਈ ਸਾਂ ਜੋ ਤੁਸੀਂ ਏਸਤਰਾਂ ਪੁਛਦੀਆਂ ਹੋ ! ਓਹ ਕਦ ਤੋਂ ਗੁੰਮ ਹੈ ?

ਇਕ-ਪਹਿਰ ਭਰ ਤੋਂ ਤਾਂ ਅਸੀਂ ਢੂੰਡ ਰਹੀਆਂ ਹਾਂ ਤੁਸੀਂ ਦੋਵੇਂ ਓਸ ਕਮਰੇ ਵਿਚ ਗੱਲਾਂ ਕਰਦੀਆਂ ਸੀ ਸਾਨੂੰ ਓਥੋਂ ਹਟ ਜਾਣ ਲਈ ਕਿਹਾ, ਫੇਰ ਪਤਾ ਨਹੀਂ ਜੋ ਕੀ ਹੋਇਆ ਤੇ ਕਿੱਥੇ ਚਲੀ ਗਈ ?

ਕਮਲਾ ਬਸ ਬਸ ਮੈਂ ਸਮਝ ਗਈ ਤੁਸਾਂ ਧੋਖਾ ਖਾਧਾ ਹੈ ਮੈਂ ਤਾਂ ਹੁਣੇ ਹੀ ਤੁਰੀ ਆਉਂਦੀ ਹਾਂ ! ਹਾਇ ! ਏਹ ਕੀ ਹੋਇਆ ਵੈਰੀ ਆਪਣਾ ਕੰਮ ਕਰ ਗਏ ਅਰ ਸਾਨੂੰ ਬਿਪਤਾ ਵਿਚ ਪਾ ਗਏ ਹਾਏ ਹੁਣ ਮੈਂ ਕੀ ਕਰਾਂ ਕਿੱਥ ਜਾਵਾਂ ਕਿਸ ਨੂੰ ਪੁਛਾਂ ਕਿ ਪਿਆਰੀ ਕਿਸ਼ੋਰੀ ਨੂੰ ਕੌਣ ਲੈਗਿਆ ?

––o––

## ਦੂਸਰਾ ਕਾਂਡ

ਕਿਸ਼ੋਰੀ ਖੁਸ਼ੀ ੨ ਰਥ ਉਤੇ ਸਵਾਰ ਹੋਈ ਰਥ ਤੇਜ਼ੀ ਨਾਲ ਜਾਣ ਲੱਗਾ, ਓਹ ਕਮਲਾ ਭੀ ਓਸੇ ਦੇ ਨਾਲ ਹੀ ਸੀ, ਇੰਦ੍ਰਜੀਤ ਸਿੰਘ ਦੇ ਵਿਸ਼ੇ ਦੀਆਂ ਤਰਾਂ ਤਰਾਂ ਦੀਆਂ ਗੱਲਾਂ ਕਹਿ ਕਹਿਕੇ

ਓਸਦਾ ਮਨ ਪ੍ਰਚਾਉਂਦੀ ਜਾਂਦੀ ਸੀ, ਕਿਸ਼ੋਰੀ ਭੀ ਬੜੇ ਪ੍ਰੇਮ ਨਾਲ ਉਨ੍ਹਾਂ ਗੱਲਾਂ ਨੂੰ ਸੁਣਨ ਵਿਚ ਲੀਨ ਹੋਈ ੨ ਸੀ, ਕਦੀ ਸੋਚਦੀ ਸੀ ਕਿ ਇੰਦ੍ਰਜੀਤ ਸਿੰਘ ਦੇ ਸਾਹਮਣੇ ਜਾਂਵਾਂਗੀ ਤਾਂ ਕਿਸਤਰਾਂ ਖਲੋਵਾਂਗੀ ? ਕੀ ਕਹਾਂਗੀ ? ਜੇ ਓਹ ਪੁਛ ਬੈਠਨਗੇ ਕਿ ਤੈਨੂੰ ਕਿਸਨੇ ਬੁਲਾਯਾ ਹੈ ਤਾਂ ਕੀ ਉਤ੍ਰ ਦੇਵਾਂਗੀ ? ਨਹੀਂ ਨਹੀਂ ਓਹ ਏਹ ਕਦੀ ਨਹੀਂ ਪੁਛਣਗੇ ਕਿਉਂਕਿ ਓਨ੍ਹਾਂ ਦਾ ਮੇਰੇ ਨਾਲ ਬੜਾ ਪ੍ਰੇਮ ਹੈ ਪਰ ਓਨ੍ਹਾਂ ਦੇ ਘਰ ਦੀਆਂ ਇਸਤ੍ਰੀਆਂ ਮੈਨੂੰ ਵੇਖਕੇ ਆਪਣੇ ਮਨ ਵਿਚ ਕੀ ਕਹਿਣ ਗੀਆਂ ? ਓਹ ਜਰੂਰ ਸਮਝ ਜਾਣਗੀਆਂ ਕਿ ਕਿਸ਼ੋਰੀ ਬੜੀ ਹੀ ਨਿਰਲੱਜ ਇਸਤ੍ਰੀ ਹੈ ਏਸ ਨੂੰ ਆਪਣੀ ਮਾਨ ਵਡਿਆਈ ਦਾ ਕੁਛ ਭੀ ਧਿਆਨ ਨਹੀਂ ਹੈ, ਹਾਇ ! ਉਸ ਵੇਲੇ ਤਾਂ ਮੇਰੀ ਬੜੀ ਹੀ ਦੁਰਗਤ ਹੋਵੇਗੀ ਜਿੰਦਗੀ ਜੰਜਾਲ ਹੋ ਜਾਵੇਗੀ ਕਿਸੇ ਨੂੰ ਮੂੰਹ ਨ ਵਿਖਾ ਸਕਾਂਗੀ ॥

ਏਹੋ ਜੇਹੀਆਂ ਗੱਲਾਂ ਸੋਚਦੀ ੨ ਕਦੀ ਪ੍ਰਸੰਨ ਹੁੰਦੀ ਕਦੀ ਏਸ ਤਰਾਂ ਬੇਸਮਝੇ ਬੁਝੇ ਤੁਰ ਪੈਣ ਉੱਤੇ ਸ਼ੋਕ ਕਰਦੀ ਸੀ । ਕ੍ਰਿਸ਼ਨ ਪਖ ਦੀ ਸਤਮੀ ਸੀ ਹਨੇਰੇ ਵਿਚ ਹੀ ਰਥ ਦੇ ਬਲਦ ਬਰਾਬਰ ਦੌੜੀ ਜਾਂਦੇ ਸਨ ਚੌਹਾਂ ਪਾਸਿਆਂ ਤੋਂ ਘੇਰਕੇ ਤੁਰਨ ਵਾਲੇ ਸਵਾਰਾਂ ਦੇ ਘੋੜਿਆਂ ਦੇ ਪੁਮਾਂ ਦੀ ਆਵਾਜ਼ ਦੂਰ ਦੂਰ ਤਕ ਜਾ ਰਹੀ ਸੀ, ਕਿਸ਼ੋਰੀ ਨੇ ਪੁਛਿਆ ਕਿਉਂ ਕਮਲਾ ! ਦਾਸੀਆਂ ਭੀ ਘੋੜਿਆਂ ਤੇ ਚੜ੍ਹੀਆਂ ਹੋਈਆਂ ਨਾਲ ਨਾਲ ਆ ਰਹੀਆਂ ਹਨ ? ਇਸਦੇ ਉਤ੍ਰ ਵਿਚ ਕਮਲਾ "ਜੀ ਹਾਂ" ਕਹਿਕੇ ਚੁਪ ਹੋਗਈ ॥

ਹੁਣ ਰਸਤਾ ਖਰਾਬ ਅਤੇ ਪਥਰੇਲਾ ਆਉਣ ਲਗ ਪਿਆ, ਪਹਿਆਂ ਦੇ ਹੇਠਾਂ ਛੋਟੇ ੨ ਪੱਥਰ ਆਉਣ ਕਰਕੇ ਰਥ ਉਛਲਣ ਲੱਗਾ ਜਿਸਦੀ ਧਮਕ ਨਾਲ ਕਿਸ਼ੋਰੀ ਦੇ ਕੋਮਲ ਸ੍ਰੀਰ ਵਿਚ ਪੀੜ ਹੋਣ ਲਗ ਪਈ ।

ਕਿਸ਼ੋਰੀ-ਓਹੋ ! ਹੁਣ ਤਾਂ ਬੜਾ ਖਰਾਬ ਰਸਤਾ ਆਗਯਾ ਹੈ।

ਕਮਲਾ-ਥੋੜੀ ਦੂਰ ਤਕ ਰਸਤਾ ਖਰਾਬ ਹੈ ਅੱਗੇ ਚਲਕੇ ਅਸੀਂ ਸਾਫ ਸੜਕ ਤੇ ਪਹੁੰਚ ਜਾਂਵਾਂਗੇ ॥

ਕਿਸ਼ੋਰੀ-ਮਲੂੰਮ ਹੁੰਦਾ ਹੈ ਕਿ ਅਸੀਂ ਸਿੱਧੀ ਸੜਕ ਛੱਡਕੇ ਦੂਸਰੇ ਹੀ ਪਾਸਿਓਂ ਜਾ ਰਹੇ ਹਾਂ॥

ਕਮਲਾ-ਜੀ ਨਹੀਂ ॥

ਕਿਸ਼ੋਰੀ-ਨਹੀਂ ਕੀ ! ਜਰੂਰ ਏਹੋ ਹੀ ਹੈ ॥

ਕਮਲਾ-ਜੇ ਏਹੋ ਹੀ ਹੈ ਤਾਂ ਕੀ ਬੁਰਾ ਹੋਯਾ ? ਜੋ ਸਾਡੀ ਖੋਜ ਵਿਚ ਆਉਣਗੇ ਲੱਭ ਨ ਸੱਕਣਗੇ ।

ਕਿਸ਼ੋਰੀ-( ਕੁਛ ਸੋਚਕੇ ) ਹਛਾ ਜੋ ਕੀਤਾ ਸੋ ਚੰਗਾ ਕੀਤਾ ਰਥ ਦਾ ਪਰਦਾ ਤਾਂ ਚੁਕ ਦੇਹ ਜਰਾ ਹਵਾ ਲਗੇ ਅਰ ਏਧਰ ਓਧਰ ਦੀ ਬਹਾਰ ਦਿੱਸੇ ਰਾਤ ਦਾ ਸਮਾਂ ਤਾਂ ਹੈ ਹੀ ॥

ਲਾਚਾਰ ਹੋਕੇ ਕਮਲਾ ਨੇ ਰਥ ਦਾ ਪਰਦਾ ਚੁਕ ਦਿੱਤਾ ਅਰ ਕਿਸ਼ੋਰੀ ਅਚੰਭਿਤ ਹੋਕੇ ਚੌਹੀਂ ਪਾਸੀਂ ਵੇਖਣ ਲੱਗੀ ਅਜੇ ਤਕ ਤਾਂ ਰਾਤ ਹਨੇਰੀ ਸੀ ਪਰ ਹੁਣ ਵਿਧਾਤਾ ਨੇ ਕਿਸ਼ੋਰੀ ਨੂੰ ਏਹ ਜਤਾਉਣ ਲਈ ਕਿ ਦੇਖ ਤੂੰ ਕਿਸ ਬਲਾ ਵਿਚ ਫਸੀ ਹੋਈ ਹੈਂ ਤੇਰੇ ਰਥ ਨੂੰ ਚੌਹਾਂ ਪਾਸਿਆਂ ਤੋਂ ਘੇਰਕੇ ਤੁਰਨ ਵਾਲੇ ਸਵਾਰ ਕੌਣ ਹਨ ਤੂੰ ਕਿਸ ਰਸਤੇ ਜਾ ਰਹੀ ਹੈਂ, ਏਹ ਪਹਾੜੀ ਜੰਗਲ ਕੇਹਾ ਭਿਆਨਕ ਹੈ, ਆਕਾਸ਼ ਉੱਤੇ ਮਤਾਬੀ ਜਗਾਈ, ਚੰਦ੍ਰਮਾਂ ਨਿਕਲ ਆਇਆ ਅਰ ਹੌਲੀ ਹੌਲੀ ਉੱਚਾ ਹੋਣ ਲੱਗਾ ਜਿਸ ਦੇ ਚਾਨਣੇ ਵਿਚ ਕਿਸ਼ੋਰੀ ਨੇ ਆਪਣੇ ਖੋਟੇ ਭਾਗਾਂ ਦੇ ਪੂਰੇ ਚਿਨ੍ਹ ਵੇਖ ਲਏ ਅਰ ਤ੍ਰਬੱਕ ਉਠੀ, ਚੌਹਾਂ ਪਾਸਿਆਂ ਦੀ ਭਿਆਨਕ ਪਹਾੜੀ ਅਤੇ ਜੰਗਲ ਨੇ ਓਸ ਦਾ ਕਲੇਜਾ ਕੰਬਾ ਦਿੱਤਾ, ਓਸ ਨੇ ਓਨ੍ਹਾਂ ਸਵਾਰਾਂ ਨੂੰ ਚੰਗੀ ਤਰਾਂ ਦੇਖਿਆ ਜੋ ਓਸ ਨੂੰ ਘੇਰੇ ਹੋਏ

ਨਾਲ ੨ ਜਾ ਰਹੇ ਸਨ, ਓਹ ਚੰਗੀ ਤਰਾਂ ਸਮਝ ਗਈ ਕਿ ਓਨ੍ਹਾਂ ਸਵਾਰਾਂ ਵਿਚੋਂ ਜਿਹਾਕੁ ਕਿਹਾ ਗਿਆ ਸੀ ਕੋਈ ਭੀ ਇਸਤ੍ਰੀ ਨਹੀਂ ਹੈ ਸਭ ਮਰਦ ਹਨ, ਓਸਨੂੰ ਨਿਸਚਾ ਹੋਗਿਆ ਕਿ ਮੈਂ ਬਿਪਤਾ ਵਿਚ ਫਸ ਗਈ ਹਾਂ, ਅਰ ਏਸੇ ਘਬਰਾਹਟ ਵਿਚ ਓਸਦੇ ਮੂੰਹੋਂ ਹੇਠ ਲਿਖੀਆਂ ਗੱਲਾਂ ਨਿਕਲ ਗਈਆਂ ॥

"ਨਾਰ ਤਾਂ ਪੂਰਬ ਵਲ ਹੈ ਮੈਂ ਦੱਖਣ ਵਲ ਕਿਉਂ ਜਾ ਰਹੀ ਹਾਂ ! ਏਨਾਂ ਸਵਾਰਾਂ ਵਿਚੋਂ ਤਾਂ ਇਕ ਭੀ ਦਾਸੀ ਨਜ਼ਰ ਨਹੀਂ ਆਉਂਦੀ! ਬੇਸ਼ਕ ਮੈਨੂੰ ਧੋਖਾ ਦਿੱਤਾ ਗਿਆ ਹੈ !! ਮੈਂ ਨਿਸਚੇ ਨਾਲ ਕਹਿ ਸਕਦੀ ਹਾਂ ਕਿ ਮੇਰੀ ਪਿਆਰੀ ਕਮਲਾ ਕੋਈ ਹੋਰ ਹੀ ਹੈ ! ਸ਼ੋਕ !!!"

ਰਥ ਵਿਚ ਬੈਠੀ ਹੋਈ ਕਮਲਾ, ਕਿਸ਼ੋਰੀ ਦੇ ਮੂੰਹੋਂ ਏਹ ਗੱਲਾਂ ਸੁਣਕੇ ਹੁਸ਼ਿਆਰ ਹੋ ਗਈ ਅਰ ਝਟ ਰਥ ਤੋਂ ਹੇਠਾਂ ਉੱਤ੍ਰ ਗਈ ਨਾਲ ਹੀ ਸਾਰਥੀ ਨੇ ਰਥ ਰੋਕਿਆ ਅਰ ਸਵਾਰਾਂ ਨੇ ਨੇੜੇ ਹੋਕੇ ਰਥ ਨੂੰ ਘੇਰ ਲਿਆ ॥

ਕਮਲਾ ਨੇ ਉੱਚੀ ਸਾਰੀ ਕੁਛ ਕਿਹਾ ਜਿਸ ਨੂੰ ਕਿਸ਼ੋਰੀ ਬਿਲਕੁਲ ਨ ਸਮਝ ਸਕੀ, ਹਾਂ ਇਕ ਸਵਾਰ ਘੋੜੇ ਤੋਂ ਉੱਤ੍ਰ ਪਿਆ ਅਰ ਕਮਲਾ ਓਸ ਘੋੜੇ ਤੇ ਸਵਾਰ ਹੋਕੇ ਝਟਪਟ ਪਿਛਾਹਾਂ ਨੂੰ ਮੁੜ ਗਈ ॥

ਹੁਣ ਕਿਸ਼ੋਰੀ ਨੂੰ ਆਪਣੇ ਧੋਖਾ ਖਾਣ ਅਰ ਆਫਤ ਵਿਚ ਫਸ ਜਾਣ ਦਾ ਪੂਰਾ ਵਿਸ਼ਵਾਸ ਹੋਗਿਆ ਅਤੇ ਓਹ ਇਕ ਚੀਕ ਮਾਰਕੇ ਬੇਹੋਸ਼ ਹੋਗਈ ॥

ਠ੦ਠ

# ਤੀਸਰਾ ਕਾਂਡ

ਪ੍ਰਭਾਤ ਦਾ ਸੁਹਾਵਣਾ ਸਮਾਂ ਭੀ ਬਹੁਤ ਆਨੰਦ ਦਾਇਕ ਹੁੰਦਾ ਹੈ ਜ਼ੋਰਾਵਰ ਭੀ ਅਤਯੰਤ ਹੈ ਕੀ ਮਜਾਲ ਹੈ ਕਿ ਇਸ ਦੇ ਰਾਜ ਵਿਚ ਕੋਈ ਰੌਲਾ ਤਾਂ ਪਾ ਜਾਵੇ । ਇਸ ਦੇ ਆਉਂਣ ਦੀ ਖ਼ਬਰ ਦੋ ਘੰਟੇ ਪਹਿਲਾਂ ਹੀ ਹੋ ਜਾਂਦੀ ਹੈ, ਆਕਾਸ਼ ਉੱਤੇ ਚਮਕਦੇ ਹੋਏ ਤਾਰੇ ਬੜੀ ਹੀ ਉਦਾਸੀ ਅਰ ਲਲਚਾਈ ਹੋਈ ਨਜ਼ਰ ਨਾਲ ਧਰਤੀ ਵਲ ਦੇਖ ਰਹੇ ਹਨ ਜਿਨ੍ਹਾਂ ਦੀ ਸੂਰਤ ਅਤੇ ਚਲਾ ਚਲੀ ਦੀ ਬੇਚੈਨੀ ਦੇਖਕੇ ਬਾਗਾਂ ਦੀਆਂ ਸੁੰਦਰ ਕਲੀਆਂ ਨੇ ਭੀ ਮੁਸਕਰਾਉਣਾ ਆਰੰਭ ਦਿੱਤਾ ਹੈ ਜੇ ਏਹੋ ਹਾਲ ਰਿਹਾ ਤਾਂ ਸਵੇਰ ਹੁੰਦਿਆਂ ਨੂੰ ਖਿੜ ਖਿੜਾਕੇ ਹੱਸ ਪੈਣਗੀਆਂ ॥

ਲੌ ਇਹ ਦੂਸਰਾ ਹੀ ਰੰਗ ਬਦਲਿਆ, ਕੁਦਰਤ ਦਾ ਪਤਾ ਨਹੀਂ ਜੋ ਕਿਸ ਤਾਕਤ ਨੇ ਆਕਾਸ਼ ਦੀ ਕਾਲਕ ਨੂੰ ਧੋ ਸੁਟਿਆ ਹੈ ਅਰ ਉਨ੍ਹਾਂ ਦੀ ਹਕੂਮਤ ਦੀ ਰਾਤ ਬੀਤਦੇ ਦੇਖ ਉਦਾਸ ਤਾਰਿਆਂ ਨੂੰ ਭੀ ਵਿਦਾ ਹੋਣ ਦੀ ਆਗਿਆ ਸੁਣਾ ਦਿੱਤੀ ਹੈ। ਏਧਰ ਤਾਰਿਆਂ ਦੀ ਬੇਚੈਨੀ ਦੇਖ ਆਪਣੀ ਸੁੰਦ੍ਰਤਾ ਉੱਤੇ ਭੁਲੀਆਂ ਹੋਈਆਂ ਖਿੜ ਖਿੜਾ ਕੇ ਹੱਸਣ ਵਾਲੀਆਂ ਕਲੀਆਂ ਨੂੰ ਪ੍ਰਭਾਤ ਦੀ ਠੰਢੀ ਹਵਾ ਨੇ ਚੰਗੀ ਤਰਾਂ ਪੁੱਠੇ ਹੱਥੀਂ ਸਿਝਣਾ ਆਰੰਭ ਦਿੱਤਾ ਹੈ ਅਰ ਮਾਰੇ ਚਪੇੜਾਂ ਦੇ ਉਨ੍ਹਾਂ ਦੇ ਬਨਾਓ ਸ਼ਿੰਗਾਰ ਨੂੰ ਵਿਗਾੜਨਾ ਆਰੰਭ ਦਿੱਤਾ ਹੈ ਜੋ ਦੋਕੁ ਘੰਟੇ ਪਹਿਲਾਂ ਕੁਦਰਤ ਦੀ ਕਿਸੇ ਸੁਘੜ ਦਾਸੀ ਨੇ ਸਵਾਰਿਆ ਸੀ ॥

ਮੋਤੀਆਂ ਤੋਂ ਵਧੀਕ ਆਬਦਾਰ "ਓਸ" ਦੀਆਂ ਬੂੰਦਾਂ ਨੂੰ ਵਿਗੜਦਿਆਂ ਅਰ ਹਸਦੀਆਂ ਹੋਈਆਂ ਕਲੀਆਂ ਦਾ ਸਿੰਗਾਰ ਮਿਟਦਿਆਂ ਦੇਖ ਉਨ੍ਹਾਂ ਦੀ ਸਹਾਇਕ ਸੁਗੰਧੀ ਪਾਸੋਂ ਨ ਰਿਹਾ

ਗਿਆ ਝਟ ਫੁਲਾਂ ਨਾਲੋਂ ਅੱਡ ਹੋ ਠੰਢੀ ਹਵਾ ਦੇ ਗੱਲ ਪੈ ਗਈ ਅਰ ਏਧਰ ਓਧਰ ਦੌੜ ਕੇ ਧੁੰਮ ਮਚਾਉਣੀ ਆਰੰਭ ਦਿੱਤੀ। ਆਪਣੀ ਫਰਯਾਦ ਸੁਣਾਉਣ ਵਾਸਤੇ ਓਨ੍ਹਾਂ ਯੁਵਕ ਰਸੀਆਂ ਦੇ ਦਿਮਾਗ ਵਿਚ ਵੜ ਵੜਕੇ ਉਠਾਉਣ ਦਾ ਯਤਨ ਕਰਨ ਲੱਗੀ ਜੋ ਰਾਤ ਭਰ ਜਾਗ ਜਗਾਕੇ ਇਸ ਵੇਲੇ ਸੁੰਦਰ ਪਲੰਗਾਂ ਉੱਤੇ ਸੁਸਤ ਪਏ ਹੋਏ ਸਨ। ਜਦ ਓਨ੍ਹਾਂ ਨੇ ਕੁਛ ਨ ਸੁਣਿਆਂ ਅਰ ਪਾਸਾ ਪਰਤ ਕੇ ਰਹਿ ਗਈ ਤਾਂ ਮਾਲੀਆਂ ਨੂੰ ਜਾ ਘੇਰਿਆ। ਓਹ ਝਟ ਉਠ ਬੈਠੇ ਅਰ ਲਕ ਬੰਨਕੇ ਓਥੇ ਪਹੁੰਚੇ ਜ਼ਿਥੇ ਫੁਲਾਂ ਅਤੇ ਉਮੰਗ ਭਰੇ ਹਵਾ ਦੇ ਬੁਲ੍ਹਿਆਂ ਵਿਚ ਕਿਹਾ ਸੁਣੀ ਹੋ ਰਹੀ ਸੀ॥

ਏਨਾਂ ਨੀਵੀਂ ਜਾਤ ਦੇ ਕਮੀਨਾਂ ਮੂਰਖਾਂ ਲੋਕਾਂ ਵਿਚ ਏਤਨੀ ਅਕਲ ਕਿਥੋਂ ਕਿ ਅਜੇਹਿਆਂ ਦਾ ਨਿਯਾਇ ਕਰ ਸਕਨ, ਫੁੱਲ ਤੋੜ ਤੋੜਕੇ ਚੰਗੇਰਾਂ ਭਰਨ ਲਗ ਪਏ। ਚਲੋ ਛੁਟੀ ਹੋਈ "ਹੋਵੇ ਵਾਂਸ ਨ ਵਜੇ ਵੰਸਰੀ" ਕੇਹਾ ਸੋਹਣਾ ਝਗੜਾ ਮਿਟਾਇਆ, ਇਸ ਦੇ ਬਦਲੇ ਵੱਡੇ ੨ ਉੱਚੇ ਬ੍ਰਿਛ ਜਿਨ੍ਹਾਂ ਨਾਲ ਇਕ ਭੀ ਫੁਲ ਨਹੀਂ ਸੀ ਹਵਾ ਦੀ ਸਹਾਇਤਾ ਨਾਲ ਪ੍ਰਸੰਨ ਹੋ ਹੋ ਕੇ ਝੁਕ ਝੁਕਕੇ ਮਾਲੀਆਂ ਨੂੰ ਪ੍ਰਨਾਮ ਕਰਨ ਲਗ ਪਏ, ਓਹ ਕਿਉਂ ਨਾ ਅਜੇਹਾ ਕਹਨ ਓਨ੍ਹਾਂ ਵਿਚ ਹੈ ਕੀ ਸੀ ਜੋ ਦੂਸਰਿਆਂ ਦੀ ਮਹਿਕ ਲੈਂਦੇ, ਆਪਣੀ ਸੂਰਤ ਸਭਨਾਂ ਨੂੰ ਪਿਆਰੀ ਲਗਦੀ ਹੈ ਅਰ ਆਪਣੇ ਜੇਹਾ ਹੀਂਦਿਆਂ ਵੇਖ ਸਭ ਪ੍ਰਸੰਨ ਹੁੰਦੇ ਹਨ॥

ਲੌ ਓਨ੍ਹਾਂ ਸੁੰਦ੍ਰੀਆਂ ਨੇ ਭੀ ਪਲੰਗ ਦਾ ਪਿੱਛਾ ਛਡਿਆ ਅਰ ਉਠਦਿਆਂ ਹੀ ਸ਼ੀਸ਼ੇ ਦੇ ਸਾਹਮਣੇ ਹੋ ਬੈਠੀਆਂ ਜਿਨ੍ਹਾਂ ਦੇ ਸ਼ਿੰਗਾਰ ਨੂੰ ਪਿਆਰ ਕਰਨ ਵਾਲਿਆਂ ਨੇ ਰਾਤ ਭਰ ਵਿਚ ਵਿਗਾੜ ਦਿੱਤਾ ਸੀ ਝਟ ਪਟ ਆਪਣੀਆਂ ਕਾਲੀਆਂ ਨਾਗਨ ਜ਼ੁਲਫਾਂ ਨੂੰ ਸਵਾਰਿਆ ਅਰ ਸੁੰਦਰ ਮੁਖੜੇ ਨੂੰ ਗੁਲਾਬ ਦੇ ਪਾਣੀ ਨਾਲ ਧੋ

ਅਲਬੇਲੀ ਮਸਤਾਨੀ ਚਾਲ ਨਾਲ ਚਲਦੇ ਹੋਏ ਦੁਪਟਾ ਸੰਭਾਲ ਦੀਆਂ ਕਿਆਰੀਆਂ ਤੇ ਫਿਰਦੀਆਂ ਹੋਈਆਂ ਫੁਲਾਂ ਦੇ ਸਾਮਣੇ ਖਲੋ ਖਲੋਕੇ ਪੁਛਨ ਲਗੀਆਂ ਕਿ ਸੁਣਾਓ ਤੁਸੀਂ ਚੰਗੇ ਜਾਂ ਅਸੀਂ ? ਜਦ ਕੁਛ ਉਤ੍ਰ ਨ ਮਿਲਿਆ ਹੱਥ ਵਧਾਕੇ ਫੁਲ ਤੋੜ ਲਿਆ ਅਰ ਵਾਲੀਆਂ ਵਿਚ ਝੁਮਕਿਆਂ ਦੀ ਥਾਂ ਰੱਖ ਅਗਾਹਾਂ ਨੂੰ ਤੁਰ ਪਈਆਂ ਗੁਲਾਬ ਦੀ ਕਿਆਰੀ ਕੋਲ ਪਹੁੰਚੀਆਂ ਹੀ ਸਨ ਕਿ ਫੁਲਾਂ ਨੇ ਕਪੜਾ ਫੜ ਲਿਆ ਅਰ ਸੈਨਤ ਨਾਲ ਕਿਹਾ ਜ਼ਰਾ ਠਹਿਰ ਜਾਓ ਤੁਹਾਡੇ ਇਸਤਰਾਂ ਜਾਣ ਨਾਲ ਮਨ ਨੂੰ ਬੇਚੈਨੀ ਹੁੰਦੀ ਹੈ ਹੋਰ ਕੁਛ ਨਹੀਂ ਤਾਂ ਅੱਖਾਂ ਚਾਰ ਕਰਕੇ ਅੱਥਰੂ ਹੀ ਪੂੰਝਦੇ ਜਾਓ ॥

ਜਾਨ ਦੇਵੋ ਏਹ ਸਭ ਘੁਮੰਡੀ ਹਨ ਸਾਨੂੰ ਤਾਂ ਓਹ ਲੋਕ ਚੰਗੇ ਮਲੂਮ ਹੁੰਦੇ ਹਨ ਜੋ ਸਵੇਰ ਹੋਣ ਤੋਂ ਦੋ ਘੰਟੇ ਪਹਿਲੋਂ ਉੱਠ ਇਸ਼ਨਾਨ ਕਰ ਈਸ਼੍ਵਰ ਦੇ ਭਜਨ ਵਿਚ ਮਗਨ ਹੋ ਜਾਂਦੇ ਹਨ ਅਤ ਪਹਿਰ ਦਿਨ ਚੜ੍ਹੇ ਤਕ ਓਸੇ ਦੇ ਅਰਾਧਨ ਵਿਚ ਲਗੇ ਰਹਿੰਦੇ ਹਨ ॥

ਏਹ ਭੀ ਤਾਂ ਸਤਿ ਪੁਰਸ਼ਾਂ ਦੇ ਕੰਮ ਹਨ ਜੋ ਏਥੇ ਭੀ ਅਨੰਦ ਲੈ ਰਹੇ ਹਨ ਅਰ ਓਥੇ ਭੀ ਮੌਜਾਂ ਲੁੱਟਣਗੇ । ਹੁਣ ਜ਼ਰਾ ਆਪ ਮੇਰੇ ਨਾਲ ਚੱਲਕੇ ਉਨ੍ਹਾਂ ਦੇ ਮਨ ਚਲਿਆਂ ਦੀ ਸੂਰਤ ਵੇਖੋ ਜੋ ਰਾਤ ਭਰ ਜਾਗਦੇ ਅਤੇ ਏਧਰ ਉਧਰ ਦੌੜਦੇ ਰਹੇ ਹਨ ਅਰ ਸਵੇਰ ਦੇ ਸੁਹਾਵਣੇ ਸਮੇਂ ਤੇ ਇਕ ਪਹਾੜ ਦੀ ਟੀਸੀ ਤੇ ਚੜ੍ਹਕੇ ਚੌਹੀਂ ਪਾਸੀਂ ਵੇਖਦੇ ਅਤੇ ਸੋਚਦੇ ਹਨ ਕਿ ਕੀ ਕਰੀਏ ? ਕਿੱਧਰ ਜਾਈਏ ! ਭਾਵੇਂ ਇਹ ਦੋਵੇਂ ਕਿਤਨੇ ਹੀ ਬੇਚੈਨ ਕਿਉਂ ਨ ਹੋਵਨ ਪਰ ਸਵੇਰ ਦੀ ਠੰਢੀ ੨ ਤੇ ਸੁਗੰਧਿਤ ਭਰੀ ਹਵਾ ਨਾਲ ਮਸਤ ਹੋਕੇ ਉਨ੍ਹਾਂ ਜੰਗਲੀ ਫੁਲਾਂ ਦੇ ਬੂਟਿਆਂ ਵਲ ਨਜ਼ਰ ਮਾਰ ਹੀ ਦੇਂਦੇ ਹਨ ਜੋ ਦੂਰ ਤਕ ਕਤਾਰ ਬੱਧੀ ਮਸਤੀ ਵਿਚ ਝੂਲ ਰਹੇ ਹਨ ॥

ਏਨਾਂ ਦੋਹਾਂ ਆਦਮੀਆਂ ਵਿਚੋਂ ਇਕ ਤਾਂ ਲਗਭਗ ਵੀਹ ਕੁ ਵਰਹੇ ਦਾ ਬਹਾਦਰ ਸਿਪਾਹੀ ਹੈ ਜੋ ਢਾਲ ਤਲਵਾਰ ਦੇ ਬਿਨਾਂ ਹਥ ਵਿਚ ਤੀਰ ਕਮਾਨ ਲਈ ਬੜੀ ਹੁਸ਼ਿਆਰੀ ਨਾਲ ਖੜਾ ਹੈ ਪਰ ਦੂਸਰੇ ਵਲੋਂ ਅਸੀ ਕੁਛ ਨਹੀਂ ਕੈਹ ਸਕਦੇ ਕਿ ਇਹ ਕੌਣ ਕਿਸ ਦਰਜੇ ਅਰ ਕਿਸ ਇੱਜ਼ਤ ਦਾ ਆਦਮੀ ਹੈ। ਇਸਦੀ ਉਮਰ ਭਾਵੇਂ ਪੰਜਾਹ ਵਰਹੇ ਤੋਂ ਵਧੀਕ ਕਿਉਂ ਨ ਹੋਵੇ ਪਰ ਅਜੇ ਤਕ ਓਸ ਦੇ ਮੂੰਹ ਤੇ ਵੱਟ ਦਾ ਨਾਂ ਨਿਸ਼ਾਨ ਨਹੀਂ ਹੈ, ਜਵਾਨਾਂ ਵਾਂਗ ਸੁੰਦਰ ਚੇਹਰਾ ਚਮਕ ਰਿਹਾ ਹੈ, ਵਡਮੁਲੀ ਪੁਸ਼ਾਕ ਅਤੇ ਹਥਯਾਰਾਂ ਵਲ ਦੇਖਣ ਤੋਂ ਤਾਂ ਮਨ ਏਹੋ ਕਹਿਣ ਨੂੰ ਚਾਹੁੰਦਾ ਹੈ ਕਿ ਕਿਸੇ ਸੈਨਾਂ ਦਾ ਸੈਨਾਂਪਤੀ ਹੈ ਪਰ ਨਹੀਂ ਓਸਦਾ ਰੋਬਦਾਰ ਅਤੇ ਗੰਭੀਰ ਚੇਹਰਾ ਦਸ ਰਿਹਾ ਹੈ ਕਿ ਇਹ ਕੋਈ ਬਹੁਤ ਹੀ ਉੱਚੀ ਪਦਵੀ ਦਾ ਹੈ ਜੋ ਕੁਛ ਚਿਰ ਖਲੋਤਾ ਇਕ ਟੱਕ ਉੱਤ੍ਰ ਵਲ ਵੇਖ ਰਿਹਾ ਹੈ॥

ਸੂਰਜ ਦੀਆਂ ਕਿਰਨਾਂ ਦੇ ਨਾਲ ਹੀ ਨਾਲ ਲਾਲ ਵਰਦੀ ਦੀ ਅਣਗਿਣਤ ਫੌਜ ਉੱਤ੍ਰ ਤੋਂ ਦੱਖਣ ਵਲ ਜਾਂਦੀ ਦਿਖਾਈ ਦਿੱਤੀ ਜਿਸ ਨਾਲ ਏਸ ਬਹਾਦਰ ਦਾ ਚੇਹਰਾ ਉਮੰਗ ਵਿਚ ਆਕੇ ਹੋਰ ਭੀ ਚਮਕ ਉਠਿਆ ਅਰ ਹੌਲੀ ਜੇਹੀ ਬੋਲਿਆ "ਲੌ ਸਾਡੀ ਫੌਜ ਭੀ ਆ ਪਹੁੰਚੀ"॥

ਥੋੜੇ ਚਿਰ ਵਿਚ ਓਹ ਫੌਜ ਇਸ ਪਹਾੜੀ ਦੇ ਹੇਠਾਂ ਆਕੇ ਖਲੋ ਗਈ, ਜਿਸ ਉੱਤੇ ਏਹ ਦੋਵੇਂ ਖਲੋਤੇ ਸਨ ਅਰ ਇਕ ਆਦਮੀ ਪਹਾੜੀ ਦੇ ਉੱਪਰ ਚੜ੍ਹਦਾ ਹੋਇਆ ਨਜ਼ਰ ਪਿਆ ਜੋ ਬੜੀ ਛੇਤੀ ਏਨਾਂ ਦੇ ਪਾਸ ਪਹੁੰਚ ਪ੍ਰਣਾਮ ਕਰ ਸਾਹਮਣੇ ਖਲੋ ਗਿਆ॥

ਇਸ ਨਵੇਂ ਆਏ ਹੋਏ ਆਦਮੀ ਦੀ ਉਮਰ ਵੀ ਪੰਜਾਹ

ਵਰਿਹਾਂ ਤੋਂ ਘੱਟ ਨ ਹੋਵੇਗ। ਇਸਦੇ ਸਿਰ ਅਤੇ ਮੁੱਛਾਂ ਦੇ ਵਾਲ ਚੌਥਾ ਹਿੱਸਾ ਚਿੱਟੇ ਹੋ ਚੁੱਕੇ ਸਨ ਆਕਾਰ ਦੇ ਨਾਲ ਹੀ ਸੁੰਦਰ ਚੇਹਰਾ ਭੀ ਕੁਛ ਲੰਮਾ ਸੀ, ਇਸਦਾ ਰੰਗ ਕੇਵਲ ਗੋਰਾ ਹੀ ਨਹੀਂ ਸੀ ਸਗੋਂ ਅਜੇ ਤਕ ਰਗਾਂ ਵਿਚ ਦੌੜਦੇ ਹੋਏ ਲਹੂ ਦੀ ਲਾਲੀ ਇਸ ਦੇ ਚੇਹਰੇ ਤੇ ਉੱਭਰੀ ਹੋਈ ਸੀ, ਬੜੀਆਂ ੨ ਕਾਲੀਆਂ ਅਤੇ ਉਮੰਗ ਭਰੀਆਂ ਅੱਖਾਂ ਵਿਚ ਗੁਲਾਬੀ ਡੋਰੀਆਂ ਬਹੁਤ ਹੀ ਸੋਹਣੀਆਂ ਮਲੂੰਮ ਹੁੰਦੀਆਂ ਸਨ ਇਸਦੀ ਪੁਸ਼ਾਕ ਬਹੁਤੇ ਮੁਲ ਵਾਲੀ ਜਾਂ ਕੰਮਦਾਰ ਨਹੀਂ ਸੀ ਪਰ ਘਟੀਏ ਮੁੱਲ ਦੀ ਭੀ ਨਹੀਂ ਸੀ ਪੁਸ਼ਾਕ ਸੋਹਣੇ ਮੋਟੇ ਕਾਲੇ ਮਖਮਲ ਦੀ ਏਤਨੀ ਚੁਸਤ ਸੀ ਕਿ ਇਸਦੇ ਅੰਗਾਂ ਦੀ ਸੁਡੌਲੀ ਕੱਪੜੇ ਦੇ ਉਪਰੋਂ ਦਿੱਸ ਰਹੀ ਸੀ ਲੱਕ ਨਾਲ ਇਕ ਲਪੇਟਿਆ ਹੋਇਆ ਕਮੰਦ ਅਤੇ ਖੰਜਰ ਵਿਖਾਈ ਦੇਂਦਾ ਸੀ, ਨਾਲ ਹੀ ਇਕ ਲਾਲ ਮਖਮਲ ਦਾ ਬਟੂਆ ( ਝੋਲਾ ) ਭੀ ਲਟਕ ਰਿਹਾ ਸੀ ॥

ਪਾਠਕਾਂ ਨੂੰ ਬਹੁਤਾ ਚਿਰ ਅਚੰਭੇ ਵਿਚ ਨ ਸੁੱਟਕੇ ਅਸੀਂ ਸਾਫ ਹੀ ਦਸ ਦੇਣਾ ਪਸੰਦ ਕਰਦੇ ਹਾਂ ਕਿ ਏਹ ਤੇਜ ਸਿੰਘ ਹੈ ਅਰ ਇਸ ਤੋਂ ਪਹਿਲਾਂ ਪਹੁਚੇ ਹੋਏ ਦੋਹਾਂ ਆਦਮੀਆਂ ਵਿਚੋਂ ਇਕ ਰਾਜਾ ਬੀਰੇਂਦ੍ਰ ਸਿੰਘ ਅਤੇ ਦੂਸਰੇ ਏਹਨਾਂ ਦੇ ਛੋਟੇ ਪੁੱਤ੍ਰ ਕੌਰ ਆਨੰਦ ਸਿੰਘ ਜੀ ਹਨ ਜਿਨ੍ਹਾਂ ਪਿਛੇ ਸਾਨੂੰ ਉਪਰ ਬਹੁਤ ਸਾਰਾ ਵਿਅਰਥ ਲਿਖਣਾ ਪਿਆ ॥

ਰਾਜਾ ਬੀਰੇਂਦ੍ਰ ਸਿੰਘ ਅਤੇ ਤੇਜ ਸਿੰਘ ਬਹੁਤ ਚਿਰ ਤਕ ਸਲਾਹ ਕਰਦੇ ਰਹੇ ਇਸਦੇ ਪਿਛੋਂ ਤਿੰਨੇ ਬਹਾਦਰ ਪਹਾੜੀ ਤੋਂ ਹੇਠਾਂ ਉਤ੍ਰਕੇ ਆਪਣੀ ਫੌਜ ਵਿਚ ਰਲ ਗਏ । ਫੌਜ ਮਨ ਪ੍ਰਸੰਨ ਕਰਨ ਦੇ ਬਿਨਾਂ ਬਹਾਦਰਾਂ ਨੂੰ ਉਮੰਗ ਵਿਚ ਭਰ ਦੇਣ ਵਾਲੇ ਵਾਜੇ ਦੀ ਆਵਾਜ਼ ਅਰ ਡਾਲਾਂ ਤੇ ਝਟ ਦੇਖਣ ਨੂੰ ਤੁਰ ਪਈ ॥

## ਚੌਥਾ ਕਾਂਡ

ਅਸੀਂ ਉਪਰ ਲਿਖ ਆਏ ਹਾਂ ਕਿ ਮਾਧਵੀ ਦੇ ਰਾਜ ਵਿਚ ਤਿੰਨ ਆਦਮੀ ਅਰਥਾਤ ਦੀਵਾਨ ਅਗਨਦੱਤ, ਸੈਨਾਪਤ ਕੁਬੇਰ ਸਿੰਘ ਅਤੇ ਕੁਤਵਾਲ ਧਰਮ ਸਿੰਘ ਮੁਖੀਏ ਸਨ ਅਰ ਏਹ ਤਿੰਨੇ ਰਲਕੇ ਮਾਧਵੀ ਦੇ ਰਾਜ ਦਾ ਅਨੰਦ ਲੈਂਦੇ ਸਨ ॥

ਏਨ੍ਹਾਂ ਤਿੰਨਾਂ ਵਿਚੋਂ ਦੀਵਾਨ ਅਗਨਦੱਤ ਦੇ ਦਿਨ ਬੜੇ ਅਨੰਦ ਨਾਲ ਬੀਤਦੇ ਸਨ ਕਿਉਂਕਿ ਇਕ ਤਾਂ ਓਹ ਦੀਵਾਨ ਦੀ ਪਦਵੀ ਤੇ ਸੀ ਦੂਸਰੇ ਮਾਧਵੀ ਜੇਹੀ ਸੁੰਦਰ ਇਸਤ੍ਰੀ ਓਸਨੂੰ ਮਿਲੀ ਹੋਈ ਸੀ। ਕੁਬੇਰ ਸਿੰਘ ਅਤੇ ਧਰਮ ਸਿੰਘ ਓਸਦੇ ਗੂੜ੍ਹੇ ਯਾਰ ਸਨ ਪਰ ਜਦ ਕਦੀ ਓਨ੍ਹਾਂ ਨੂੰ ਮਾਧਵੀ ਦਾ ਧਿਆਨ ਆ ਜਾਂਦਾ ਤਾਂ ਚਿੱਤ ਦੀ ਬ੍ਰਿਤੀ ਬਦਲ ਜਾਂਦੀ ਸੀ ਅਰ ਮਨ ਵਿੱਚ ਕਹਿੰਦੇ ਕਿ ਸ਼ੋਕ ਕਿ ਮਾਧਵੀ ਮੈਨੂੰ ਨਾ ਮਿਲੀ ॥

ਪਹਿਲਾਂ ਏਨ੍ਹਾਂ ਦੋਹਾਂ ਨੂੰ ਏਹ ਪਤਾ ਹੀ ਨਹੀਂ ਸੀ ਕਿ ਮਾਧਵੀ ਕੇਹੋ ਜੇਹੀ ਹੈ ਬਹੁਤਾ ਕਹਿਣ ਸੁਣਨ ਨਾਲ ਇਕ ਦਿਨ ਦੀਵਾਨ ਸਾਹਿਬ ਨੇ ਏਨ੍ਹਾਂ ਦੋਹਾਂ ਨੂੰ ਮਾਧਵੀ ਦੇ ਦੇਖਣ ਦਾ ਸਮਾਂ ਦਿੱਤਾ ਸੀ ਓਸੇ ਦਿਨ ਤੋਂ ਏਨਾਂ ਦੋਹਾਂ ਦੇ ਮਨ ਵਿਚ ਮਾਧਵੀ ਦੀ ਸੂਰਤ ਚੁਭ ਗਈ ਸੀ ਅਤੇ ਓਸਦੇ ਵਿਸ਼ੇ ਤੇ ਬਹੁਤ ਕੁਛ ਹੁੰਦੇ ਸਨ ॥

ਅੱਜ ਅਸੀਂ ਅੱਧੀ ਰਾਤ ਦੇ ਵੇਲੇ ਦੀਵਾਨ ਅਗਨਦੱਤ ਨੂੰ ਆਪਣੇ ਸੁੰਨਸਾਨ ਕਮਰੇ ਵਿਚ ਮੰਜੇ ਤੇ ਲੇਟੇ ਹੋਏ ਸੋਚੀਂ ਪਏ ਹੋਏ ਵੇਖਦੇ ਹਾਂ ਪਤਾ ਨਹੀਂ ਜੋ ਓਹ ਕੀ ਸੋਚ ਰਿਹਾ ਹੈ, ਕਿੱਸ ਚਿੰਤਾ ਵਿਚ ਪਿਆ ਹੋਇਆ ਹੈ ਹਾਂ ਇਕ ਵਾਰੀ ਓਸਦੇ ਮੂੰਹੋਂ ਇਹ ਆਵਾਜ਼ ਜ਼ਰੂਰ ਨਿਕਲੀ "ਕੁਛ ਸਮਝ ਵਿਚ ਨਹੀਂ ਆਉਂਦਾ! ਇਸ ਵਿਚ ਕੋਈ ਸੰਦੇਹ ਨਹੀਂ ਕਿ ਓਸਨੇ ਆਪਣੇ ਮਨ ਪ੍ਰਸੰਨ

ਕਰਨ ਦਾ ਸਾਮਾਨ ਓਥੇ ਕੱਠਾ ਕਰ ਲਿਆ ਹੋਵੇਗਾ ! ਤਾਂ ਮੈਂ ਕਿਉਂ ਨਿਸਚਿੰਤ ਬੈਠਾ ਰਹਾਂ ? ਹੱਛਾ ਪਹਿਲਾਂ ਆਪਣੇ ਮਿੱਤ੍ਰਾਂ ਨਾਲ ਸਲਾਹ ਤਾਂ ਕਰ ਲਵਾਂ" ਏਹ ਕਹਿੰਦਾ ਹੋਇਆ ਓਹ ਝਟ ਮੰਜੇ ਉੱਤੋਂ ਉਠ ਖਲੋਤਾ ਅਰ ਹੌਲੀ ੨ ਕਮਰੇ ਵਿਚ ਫਿਰਨ ਲਗ ਪਿਆ, ਛੇਕੜ ਓਸਨੇ ਕਿੱਲੀ ਨਾਲ ਲਟਕਦੀ ਹੋਈ ਆਪਣੀ ਤਲਵਾਰ ਲਾਹ ਲਈ ਅਰ ਹੇਠਾਂ ਉਤ੍ਰ ਆਯਾ ॥

ਦਰਵਾਜੇ ਅੱਗੇ ਬਹੁਤ ਸਾਰੇ ਸਿਪਾਹੀ ਪਹਿਰਾ ਦੇ ਰਹੇ ਸਨ ਦੀਵਾਨ ਸਾਹਿਬ ਨੂੰ ਕਿਤੇ ਜਾਂਦਿਆਂ ਵੇਖ ਓਹ ਭੀ ਨਾਲ ਜਾਣ ਨੂੰ ਤਿਆਰ ਹੋਪਏ ਪਰ ਦੀਵਾਨ ਸਾਹਿਬ ਦੇ ਮਨ੍ਹਾਂ ਕਰਨ ਤੇ ਲਾਚਾਰ ਹੋਕੇ ਉਨ੍ਹਾਂ ਨੂੰ ਓਥੇ ਹੀ ਆਪਣੇ ਕੰਮ ਤੇ ਹੁਸ਼ਿਯਾਰ ਹੋਣਾ ਪਿਆ ॥

ਕੱਲੇ ਦੀਵਾਨ ਸਾਹਿਬ ਓਥੋਂ ਤੁਰ ਪਏ ਅਰ ਬੜੀ ਛੇਤੀ ਕਵੰਰ ਸਿੰਘ ਸੈਨਾਪਤਿ ਦੇ ਘਰ ਪਹੁੰਚੇ ਜੋ ਓਥੋਂ ਥੋੜੀ ਹੀ ਦੂਰ ਤੇ ਇਕ ਸੁੰਦਰ ਸਜੇ ਹੋਏ ਮਕਾਨ ਵਿਚ ਬੜੇ ਠਾਠ ਨਾਲ ਰਹਿੰਦਾ ਸੀ।

ਦੀਵਾਨ ਸਾਹਿਬ ਨੂੰ ਵਿਸ਼ਵਾਸ ਸੀ ਕਿ ਇਸ ਵੇਲੇ ਸੈਨਾਪਤੀ ਆਪਣੇ ਮਹਲ ਵਿਚ ਆਰਾਮ ਨਾਲ ਸੁੱਤਾ ਹੋਇਆ ਹੋਵੇਗਾ ਓਥੋਂ ਸੱਦਣਾ ਪਵੇਗਾ, ਪਰ ਨਹੀਂ, ਦਰਵਾਜੇ ਉਤੇ ਪਹੁੰਚਦਿਆਂਹੀ ਪਹਿਰੇਦਾਰਾਂ ਨੂੰ ਪੁਛਣ ਤੋਂ ਮਲੂਮ ਹੋਯਾ ਕਿ ਸੈਨਾਪਤਿ ਸਾਹਿਬ ਅਜੇ ਤਕ ਆਪਣੇ ਕਮਰੇ ਵਿਚ ਬਠੇ ਹਨ ਅਤੇ ਕੋਤਵਾਲ ਸਾਹਿਬ ਭੀ ਉਨ੍ਹਾਂ ਦੇ ਪਾਸ ਹੀ ਹਨ ॥

ਅਗਨਦੱਤ ਏਹ ਸੋਚਦਾ ਹੋਇਆ ਉੱਪਰ ਚੜ੍ਹ ਗਿਆ ਕਿ ਅੱਧੀ ਰਾਤ ਦੇ ਸਮੇਂ ਕੋਤਵਾਲ ਏਥੇ ਕਿਉਂ ਆਇਆ ਹੈ ਅਰ ਏਹ ਦੋਵੇਂ ਕਿਸ ਵੱਲ ਦਾ ਸੋਚ ਵਿਚਾਰ ਕਰ ਰਹੇ ਹਨ । ਕਮਰੇ

ਵਿਚ ਪਹੁੰਚਦਿਆਂ ਹੀ ਦੇਖਿਆ ਕਿ ਕੇਵਲ ਓਹ ਦੋਵੇਂ ਇਕ ਗੱਦੀ ਉੱਤੇ ਤਕੀਏ ਦੇ ਸਹਾਰੇ ਲੇਟੇ ਹੋਏ ਕੁਛ ਗੱਲਾਂ ਕਰ ਰਹੇ ਹਨ ਜੋ ਅਚਾਨਕ ਦੀਵਾਨ ਸਾਹਿਬ ਨੂੰ ਅੰਦਰ ਪੈਰ ਰਖਦਿਆਂ ਵੇਖ ਉਠ ਖਲੋਤੇ ਅਰ ਪ੍ਰਨਾਮ ਕਰਨ ਦੇ ਪਿਛੋਂ ਸੈਨਾਪਤਿ ਸਾਹਿਬ ਨੇ ਅਚੰਭਿਤ ਹੋਕੇ ਪੁਛਿਆ:-

"ਇਸ ਅੱਧੀ ਰਾਤ ਦੇ ਸਮੇਂ ਤੁਸੀਂ ਘਰੋਂ ਕਿਸਤਰਾਂ ਨਿਕਲੇ ?"

ਦੀਵਾਨ-ਅਜੇਹਾ ਹੀ ਸਮਾ ਆਪਿਆ,ਲਾਚਾਰ ਕੁਛ ਸਲਾਹ ਕਰਨ ਲਈ ਤੁਹਾਨੂੰ ਦੋਹਾਂ ਨੂੰ ਮਿਲਣ ਦੀ ਲੋੜ ਪੈਗਈ ॥

ਕੋਤਵਾਲ-ਆਓ ਬੈਠੋ ਸੁਨਾਓ, ਸੁਖ ਤਾਂ ਹੈ ?

ਦੀਵਾਨ-ਹਾਂ ਸੁਖ ਹੀ ਸੁਖ ਹੈ ਪਰ ਕਈ ਇਕ ਸੰਸਿਆਂ ਨੇ ਮਨ ਬੇਚੈਨ ਕੀਤਾ ਹੋਇਆ ਹੈ।

ਸੈਨਾਪਤਿ-ਓਹ ਕੀ ? ਕੁਛ ਦੱਸੋ ਤਾਂ ਸਹੀ !

ਦੀਵਾਨ-ਹਾਂ ਦਸਦਾ ਹਾਂ ਏਸੇ ਵਾਸਤੇ ਤਾਂ ਆਇਆ ਹਾਂ। ਪਹਿਲਾਂ ( ਕੋਤਵਾਲ ਵਲ ਦੇਖਕੇ ) ਤੁਸੀਂ ਦੱਸੋ ਕਿ ਤੁਸੀਂ ਇਸ ਵੇਲੇ ਏਥੇ ਕਿਸਤਰਾਂ ਆਏ ?

ਕੋਤਵਾਲ-ਮੈਂ ਤਾਂ ਚਿਰੋਕਨਾਂ ਏਥੇ ਬੈਠਾ ਹੋਇਆ ਹਾਂ ਸੈਨਾਪਤਿ ਸਾਹਿਬ ਨੇ ਇਕ ਵਚਿਤ੍ਰ ਕਹਾਣੀ ਵਿਚ ਅਜੇਹਾ ਫਸਾ ਛੱਡਿਆ ਕਿ ਬਸ ਕੀ ਦੱਸਾਂ ! ਹਾਂ ਤੁਸੀਂ ਆਪਣਾ ਹਾਲ ਸੁਣਾਓ ਮਨ ਬੇਚੈਨ ਹੋਰਿਹਾ ਹੈ ॥

ਦੀਵਾਨ-ਮੇਰਾ ਕੋਈ ਨਵਾਂ ਹਾਲ ਨਹੀਂ ਹੈ ਕੇਵਲ ਮਾਧਵੀ ਦੇ ਵਿਸ਼ੇ ਤੇ ਕੁਛ ਸੋਚ ਵਿਚਾਰ ਕਰਨ ਆਇਆ ਹਾਂ।

ਸੈਨਾਪਤੀ-ਮਾਧਵੀ ਦੇ ਵਿਸ਼ੇ ਦੇ ਕੇਹੜੇ ਨਵੇਂ ਸੋਚ ਵਿਚਾਰ ਨੇ ਤੁਹਾਨੂੰ ਆ ਘੇਰਿਆ ਹੈ? ਕੁਛ ਲੜਾਈ ਤਾਂ ਨਹੀਂ ਹੋ ਪਈ ?

ਦੀਵਾਨ-ਹੋਈ ਤਾਂ ਨਹੀਂ ਪਰ ਹੋਣ ਵਾਲੀ ਹੈ।

ਸੈਨਾਪਤੀ-ਓਹ ਕਿਉਂ ?

ਦੀਵਾਨ-ਉਸਦੇ ਰੰਗ ਢੰਗ ਅੱਜ ਕਲ ਕਢਵੇਂ ਨਜ਼ਰ ਆਉਂਦੇ ਹਨ ਤਦੇ ਤਾਂ ਦੇਖੋ ਇਸ ਵੇਲੇ ਮੈਂ ਏਥੇ ਆਯਾ ਹਾਂ, ਨਹੀਂ ਤਾਂ ਪਹਿਰ ਰਾਤ ਦੇ ਪਿਛੋਂ ਕੀ ਕੋਈ ਮੇਰੀ ਸੂਰਤ ਵੇਖ ਸਕਦਾ ਸੀ।

ਕੋਤਵਾਲ-ਏਧਰ ਤਾਂ ਕਈ ਦਿਨ ਤੁਸੀਂ ਆਪਣੇ ਘਰ ਹੀ ਰਹੇ ਹੋ॥

ਦੀਵਾਨ-ਹਾਂ ਅੱਜ ਕਲ ਓਹ ਆਪਣੇ ਮਹਲ ਵਿਚ ਘੱਟ ਆਉਂਦੀ ਹੈ ਉਸੇ ਗੁਪਤ ਪਹਾੜੀ ਵਿਚ ਰਹਿੰਦੀ ਹੈ ਕਦੀ ੨ ਅੱਧੀ ਰਾਤ ਦੇ ਪਿਛੋਂ ਆਉਂਦੀ ਹੈ ਅਰ ਮੈਨੂੰ ਉਸਨੂੰ ਉਡੀਕਣਾ ਪੈਂਦਾ ਹੈ॥

ਕੋਤਵਾਲ-ਓਥੇ ਉਸਦਾ ਜੀ ਕਿਸਤਰਾਂ ਲਗਦਾ ਹੈ ?

ਦੀਵਾਨ-ਏਹੋ ਤਾਂ ਅਚੰਭਾ ਹੈ! ਮੈਂ ਸੋਚਦਾ ਹਾਂ ਕਿ ਕੋਈ ਮਰਦ ਓਥੇ ਜ਼ਰੂਰ ਹੈ ਕਿਉਂਕਿ ਓਹ ਕੱਲੀ ਰਹਿਣ ਵਾਲੀ ਨਹੀਂ ਹੈ॥

ਸੈਨਾਪਤੀ-ਜੇ ਏਹ ਗੱਲ ਹੈ ਤਾਂ ਜ਼ਰੂਰ ਪਤਾ ਲਾਉਣਾ ਚਾਹੀਦਾ ਹੈ॥

ਦੀਵਾਨ-ਮੈਂ ਕਈ ਦਿਨ ਪਤਾ ਲਾਉਣ ਦੇ ਯਤਨ ਵਿਚ ਰਿਹਾ ਹਾਂ ਪਰ ਨਹੀਂ ਹੋ ਸਕਿਆ, ਜਿਸ ਬੂਹੇ ਨੂੰ ਖੋਲ੍ਹਕੇ ਓਹ ਆਉਂਦੀ ਜਾਂਦੀ ਹੈ ਉਸਦੀ ਕੁੰਜੀ ਭੀ ਬਨਵਾਈ ਸੀ ਕਿ ਧੋਖਾ ਦੇਕੇ ਓਥੋਂ ਤਕ ਜਾ ਪਹੁੰਚਾਂ ਪਰ ਕੰਮ ਨਹੀਂ ਬਣਿਆਂ ਕਿਉਂਕਿ ਪਤਾ ਨਹੀਂ ਜੋ ਜਾਂਦੀ ਵਾਰੀ ਜੰਦਰੇ ਨੂੰ ਅੰਦਰੋਂ ਕੀ ਕਰ ਜਾਂਦੀ ਹੈ ਕਿ ਕੁੰਜੀ ਹੀ ਨਹੀਂ ਲਗਦੀ॥

ਕੋਤਵਾਲ-ਤਾਂ ਦਰਵਾਜਾ ਤੋੜਕੇ ਓਥੋਂ ਤਕ ਪਹੁੰਚਣਾ

ਚਾਹੀਦਾ ਹੈ ॥

ਦੀਵਾਨ—ਅਜੇਹਾ ਕਰਨ ਨਾਲ ਬੜਾ ਫਸਾਦ ਮਚੇਗਾ ।

ਕੋਤਵਾਲ—ਫਸਾਦ ਕਰਕੇ ਕੋਈ ਕੀ ਕਰ ਲਵੇਗਾ ? ਰਾਜ ਤਾਂ ਸਾਡੇ ਤਿੰਨਾਂ ਦੀ ਮੁੱਠ ਵਿਚ ਹੈ ॥

ਏਤਨੇ ਚਿਰ ਵਿਚ ਬਾਹਰੋਂ ਕਿਸੇ ਆਦਮੀ ਦੇ ਪੈਰ ਦਾ ਖੜਾਕ ਮਲੂਮ ਹੋਇਆ, ਤਿੰਨੇ ਆਦਮੀ ਓਸ ਪਾਸੇ ਵੇਖਦੇ ਰਹੇ ਪਰ ਕੋਈ ਨ ਆਇਆ ਕੋਤਵਾਲ ਏਹ ਕਹਿੰਦਾ ਹੋਯਾ ਕਿ ਕੋਈ ਲੁਕਕੇ ਨ ਸੁਣਦਾ ਹੋਵੇ, ਉਠਿਆ ਅਰ ਕਮਰੇ ਦੇ ਬਾਹਰ ਜਾਕੇ ਏਧਰ ਓਧਰ ਵੇਖਣ ਲੱਗਾ ਪਰ ਕਿਸੇਦਾ ਪਤਾ ਨ ਲਗਾ ਲਾਚਾਰ ਕਮਰੇ ਦੇ ਅੰਦਰ ਚਲਾ ਆਇਆ ਅਰ 'ਬੋਲਿਆ ਕੋਈ ਨਹੀਂ ਐਵੇਂ ਧੋਖਾ ਹੋਇਆ ਹੈ' ॥

ਏਥੇ ਵਿਸਥਾਰ ਨਾਲ ਇਹ ਲਿਖਣ ਦੀ ਕੋਈ ਲੋੜ ਨਹੀਂ ਕਿ ਏਨ੍ਹਾਂ ਤਿੰਨਾਂ ਵਿਚ ਕੀ ਕੀ ਗੱਲ ਬਾਤ ਹੁੰਦੀ ਰਹੀ ਜਾਂ ਏਨਾਂ ਨੇ ਕੇਹੜੀ ਸਲਾਹ ਪੱਕੀ ਕੀਤੀ ਹਾਂ ਏਤਨਾ ਦੱਸ ਦੇਣਾ ਜਰੂਰੀ ਹੈ ਕਿ ਗੱਲਾਂ ੨ ਵਿਚ ਹੀ ਏਨਾਂ ਤਿੰਨਾਂ ਨੇ ਰਾਤ ਬਿਤਾ ਦਿੱਤੀ ਅਰ ਸਵੇਰਾ ਹੁੰਦਿਆਂ ਹੀ ਆਪਣੇ ੨ ਘਰਦਾ ਰਸਤਾ ਲਿਆ ।

ਦੂਸਰੇ ਦਿਨ ਪਹਿਰ ਰਾਤ ਗਈ ਕੋਤਵਾਲ ਸਾਹਿਬ ਦੇ ਘਰ ਇਕ ਵਚਿਤ੍ਰ ਗੱਲ ਹੋਈ,ਓਹ ਆਪਣੇ ਕਮਰੇ ਵਿਚ ਬੈਠੇ ਹੋਏ ਕਚਹਿਰੀ ਦੇ ਕੁਛ ਜਰੂਰੀ ਕਾਗਤ ਦੇਖ ਰਹੇ ਸਨ ਏਤਨੇ ਵਿਚ ਰੌਲੇ ਦੀ ਆਵਾਜ਼ ਓਨ੍ਹਾਂ ਦੇ ਕੰਨ ਪਈ ਧਿਆਨ ਕਰਨ ਨਾਲ ਮਲੂਮ ਹੋਯਾ ਕਿ ਬਾਹਰ ਦਰਵਾਜੇ ਉੱਤੇ ਲੜਾਈ ਹੋ ਰਹੀ ਹੈ । ਕੋਤਵਾਲ ਸਾਹਿਬ ਦੇ ਸਾਹਮਣੇ ਮੋਮੀ ਸ਼ਮਾਦਾਨ ਜਗ ਰਿਹਾ ਸੀ ਓਸੇ ਦੇ ਪਾਸ ਹੀ ਇਕ ਘੰਟੀ ਪਈ ਹੋਈ ਸੀ ਜਿਸਨੂੰ ਵਜਾਉਂਦਿਆਂ ਹੀ ਇਕ ਨੌਕਰ ਦੌੜਿਆ ਹੋਇਆ ਆਇਆ

ਅਤ ਹੱਥ ਜੋੜਕੇ ਸਾਹਮਣੇ ਖਲੋ ਗਿਆ । ਕੋਤਵਾਲ ਸਾਹਿਬ ਨੇ ਕਿਹਾ ਕਿ ਪਤਾ ਲੈ ਜੋ ਬਾਹਰ ਕੇਹਾ ਰੌਲਾ ਮਚਿਆ ਹੋਯਾ ਹੈ ।

ਨੌਕਰ ਦੌੜਦਾ ਹੋਇਆ ਬਾਹਰ ਗਿਆ ਅਰ ਝੱਟ ਮੁੜਕੇ ਆਕੇ ਬੋਲਿਆ ਪਤਾ ਨਹੀਂ, ਜੋ ਦੋ ਆਦਮੀ ਕਿਥੋਂ ਲੜਦੇ ਹੋਏ ਆਏ ਹਨ ਅਰ ਫਰਯਾਦ ਕਰਨ ਲਈ ਨਿਧੜਕ ਅੰਦਰ ਵੜ ਆਏ ਸ਼ਨ ਪਹਿਰੇਦਾਰਾਂ ਨੇ ਰੋਕਿਆ ਓਨ੍ਹਾਂ ਨਾਲ ਲੜਾਈ ਕਰਨ ਲੱਗ ਪਏ ।

ਕੋਤਵਾਲ–ਓਨ੍ਹਾਂ ਦੋਹਾਂ ਦੀ ਸੂਰਤ ਸ਼ਕਲ ਕੇਹੀ ਹੈ ?

ਨੌਕਰ–ਦੋਵੇਂ ਭਲੇ ਆਦਮੀ ਮਲੂੰਮ ਹੁੰਦੇ ਹਨ ਅਜੇ ਮੱਸ ਭੀ ਨਹੀਂ ਫੁਟੀ ਬੜੇ ਹੀ ਸੋਹਣੇ ਹਨ ਪਰ ਲਹੂ ਨਾਲ ਭਿੱਜੇ ਹੋਏ ਹਨ ।

ਕੋਤਵਾਲ–ਹੱਛਾ ਉਨ੍ਹਾ ਦੋਹਾਂਨੂੰ ਸਾਡੇ ਸਾਹਮਣੇ ਹਾਜਰ ਕਰੋ।

ਆਗਿਆ ਹੁੰਦਿਆਂ ਹੀ ਨੌਕਰ ਬਾਹਰ ਗਿਆ ਅਰ ਥੋੜੇ ਚਿਰ ਪਿਛੋਂ ਕਈ ਸਿਪਾਹੀ ਉਨ੍ਹਾਂ ਦੋਹਾਂ ਨੂੰ ਨਾਲ ਲੈਕੇ ਹਾਜਰ ਹੋਏ, ਨੌਕਰ ਦੀ ਗੱਲ ਬਿਲਕੁਲ ਸੱਚ ਨਿਕਲੀ ਓਹ ਦੋਵੇਂ ਛੋਟੀ ਉਮਰ ਦੇ ਅਰ ਬਹੁਤ ਹੀ ਸੋਹਣੇ ਸਨ ਪੁਸ਼ਾਕ ਭੀ ਵਡਮੁੱਲੀ ਸੀ ਕੋਈ ਹਥਿਯਾਰ ਓਨ੍ਹਾਂ ਦੇ ਪਾਸ ਨਹੀਂ ਸੀ ਪਰ ਲਹੂ ਨਾਲ ਦੋਹਾਂ ਦੇ ਕਪੜੇ ਭਿੱਜੇ ਹੋਏ ਸਨ ।

ਕੋਤਵਾਲ–ਤੁਸੀਂ ਦੋਵੇਂ ਆਪਸ ਵਿਚ ਕਿਉਂ ਲੜੇ ਹੋ ਅਰ ਸਾਡੇ ਆਦਮੀਆਂ ਨਾਲ ਕਿਉਂ ਝਗੜਾ ਕੀਤਾ ਹੈ ?

ਇਕ–( ਪ੍ਰਨਾਮ ਕਰਕੇ ) ਮਹਾਰਾਜ ਅਸੀਂ ਦੋਵੇਂ ਭਲੇ ਆਦਮੀ ਹਾਂ, ਸਰਕਾਰੀ ਸਿਪਾਹੀਆਂ ਨੇ ਵਧ ਘੱਟ ਕਿਹਾ ਕ੍ਰੋਧ ਤਾਂ ਚੜ੍ਹਿਆ ਹੀ ਹੋਇਆ ਸੀ ਵਿਗੜ ਗਈ ॥

ਕੋਤਵਾਲ–ਹੱਛਾ ਏਸਦਾ ਫੈਸਲਾ ਪਿਛੋਂ ਹੋਵੇਗਾ ਪਹਿਲਾਂ

ਇਹ ਦੱਸੋ ਕਿ ਆਪਸ ਵਿਚ ਕਿਉਂ ਲੜੇ ਹੋ ਅਰ ਤੁਸੀਂ ਕਿਥੋਂ ਦੇ ਰਹਿਣ ਵਾਲੇ ਹੋ ?

ਦੂਸਰਾ-ਜੀ ਅਸੀਂ ਦੋਵੇਂ ਆਪਦੀ ਪਰਜਾ ਹਾਂ ਇਆ ਜੀ ਦੇ ਰਹਿਣ ਵਾਲੇ ਹਾਂ ਦੋਵੇਂ ਸੱਕੇ ਭਰਾ ਹਾਂ, ਇਕ ਇਸਤ੍ਰੀ ਪਿਛੇ ਲੜਾਈ ਹੋ ਰਹੀ ਹੈ ਜਿਸ ਦਾ ਨਿਆਂ ਆਪ ਥੋਂ ਚਾਹੁੰਦੇ ਹਾਂ ਬਾਕੀ ਹਾਲ ਅਸੀ ਏਤਨੇ ਆਦਮੀਆਂ ਦੇ ਸਾਹਮਣੇ ਨਹੀਂ ਕਹਿਣਾ ਚਾਹੁੰਦੇ ਕੋਤਵਾਲ ਸਾਹਿਬ ਨੇ ਉਨ੍ਹਾਂ ਦੋਹਾਂ ਨੂੰ ਓਥੇ ਰਹਿਣ ਦਿੱਤਾ ਬਾਕੀ ਸਭਨਾਂ ਨੂੰ ਹਟਾ ਦਿੱਤਾ, ਇਕਾਂਤ ਹੋਣ ਤੇ ਫੇਰ ਉਨ੍ਹਾਂ ਦੋਹਾਂ ਤੋਂ ਲੜਾਈ ਦਾ ਕਾਰਨ ਪੁਛਿਆ।

ਇਕ-ਮਹਾਰਾਜ ਅਸੀਂ ਦੋਵੇਂ ਭਰਾ ਸਰਕਾਰ ਪਾਸੋਂ ਕੋਈ ਪਿੰਡ ਠੇਕ ਲੈਣ ਵਾਸਤੇ ਆ ਰਹੇ ਸਾਂ, ਏਥੋਂ ਤਿਨ ਕੋਹ ਤੇ ਇਕ ਪਹਾੜੀ ਹੈ ਕੁਝ ਦਿਨ ਰੈਂਹਦੇ ਅਸੀ ਦੋਵੇਂ ਓਥੇ ਪਹੁੰਚੇ ਅਰ ਕੁਛ ਸਾਹ ਲੈਣ ਲਈ ਦੋਵੇਂ ਘੋੜਿਆਂ ਤੋਂ ਉਤਰੇ, ਘੋੜਿਆਂ ਨੂੰ ਚਰਨ ਲਈ ਛੱਡਕੇ ਅਸੀ ਦੋਵੇਂ ਇਕ ਬ੍ਰਿਛ ਦੇ ਹੇਠਾਂ ਪੱਥਰ ਦੀ ਸਿਲਾ ਤੇ ਬੈਠਕੇ ਗੱਲ ਬਾਤ ਕਰਨ ਲੱਗੇ॥

ਦੂਸਰਾ—( ਸਿਰ ਫੇਰਕੇ ) ਨਹੀਂ ਕਦੀ ਨਹੀਂ॥

ਪਹਿਲਾ—ਸਰਕਾਰ ਏਸਨੂੰ ਆਗਿਆ ਦੇਵੋ ਜੋ ਚੁਪ ਰਹੇ ਜਦ ਮੈਂ ਕਹਿ ਲਵਾਂ ਫੇਰ ਜੋ ਏਸਦੇ ਮਨ ਵਿਚ ਆਵੇ ਕਹੇ॥

ਕੋਤਵਾਲ—(ਦੂਸਰੇ ਨੂੰ ਝਿੜਕ ਕੇ ) ਤੁੱਸ ਤੂੰ ਚੁਪ ਰਹੋ।

ਦੂਸਰਾ—ਬਹੁਤ ਹੱਛਾ !

ਪਹਿਲਾ-ਸਾਨੂੰ ਬੈਠਿਆਂ ਥੋੜਾ ਹੀ ਚਿਰ ਹੋਇਆ ਸੀ ਕਿ ਓਥੋਂ ਨੇੜਿਓਂ ਹੀ ਕਿਸੇ ਇਸਤ੍ਰੀ ਦੇ ਰੋਣ ਦੀ ਬ੍ਰੀਕ ਆਵਾਜ਼ ਆਈ ਜਿਸ ਨੂੰ ਸੁਣਕੇ ਕਲੇਜਾ ਪਾਣੀ ੨ ਹੋਗਿਆ॥

ਦੂਸਰਾ—ਠੀਕ ਬਹੁਤ ਠੀਕ !

ਕੋਤਵਾਲ-(ਲਾਲ ਅੱਖਾਂ ਕਰਕੇ) ਤੂੰ ਫੇਰ ਕਿਉਂ ਬੋਲਯਾ ਹੈਂ ?

ਦੂਸਰਾ-ਹਛਾ ਹੁਣ ਨ ਬੋਲਾਂਗ ॥

ਪਹਿਲਾ-ਅਸੀ ਦੋਵੇਂ ਉਠਕੇ ਓਸਦੇ ਪਾਸ ਗਏ, ਆਹਾ ! ਅਜੇਹੀ ਸੁੰਦਰ ਇਸਤ੍ਰੀ ਕਿਸੇ ਨੇ ਅੱਜ ਤਕ ਕਾਹਨੂੰ ਦੇਖੀ ਹੋਵੇਗੀ ਸਗੋਂ ਮੈਂ ਜ਼ੋਰ ਨਾਲ ਕਹਿੰਦਾਂ ਹਾਂ ਕਿ ਅਜੇਹੀ ਸੁੰਦਰ ਇਸਤ੍ਰੀ ਸੰਸਾਰ ਵਿਚ ਹੋਰ ਕਈ ਨਹੀਂ ਹੋਵੇਗੀ, ਓਹ ਆਪਣੇ ਸਾਹਮਣੇ ਇਕ ਮੂਰਤ ਜੋ ਚੌਖਟੇ ਵਿਚ ਜੜੀ ਹੋਈ ਸੀ ਰੱਖੀ ਬੈਠੀ ਸੀ ਅਰ ਓਸਨੂੰ ਵੇਖ ਵਿਲਕ ਵਿਲਕਕੇ ਰੋਂਦੀ ਸੀ।

ਕੋਤਵਾਲ—ਓਹ ਮੂਰਤ ਕਿਸਦੀ ਸੀ ਤੁਸੀ ਪਛਾਣਦੇ ਹੋ ?

ਪਹਿਲਾ—ਜੀ ਹਾਂ ਪਛਾਣਦਾ ਹਾਂ ਓਹ ਮੇਰੀ ਹੀ ਮੂਰਤ ਸੀ।

ਦੂਸਰਾ-ਝੂਠ ! ਝੂਠ !! ਝੂਠ !!! ਕਦੀ ਨਹੀਂ ਬੇਸ਼ਕ ਓਹ ਮੂਰਤ ਆਪਦੀ ਸੀ, ਮੈਂ ਇਸ ਵੇਲੇ ਬੈਠਾ ੨ ਓਸ ਮੂਰਤ ਨਾਲ ਆਪਦੀ ਸੂਰਤ ਮਿਲਾ ਗਿਆ ਹਾਂ ਬਿਲਕੁਲ ਆਪ ਨਾਲ ਮਿਲਦੀ ਹੈ ਇਸ ਵਿਚ ਕੋਈ ਸੰਦੇਹ ਨਹੀਂ, ਆਪ ਏਸਦੇ ਹੱਥ ਵਿਚ ਗੰਗਾ ਜਲ ਦੇਕੇ ਪੁੱਛੋ ਕਿਸਦੀ ਮੂਰਤ ਹੈ।

ਕੋਤਵਾਲ-(ਅਚੰਭਿਤ ਹੋਕੇ) ਕੀ ਓਹ ਮੂਰਤ ਮੇਰੀ ਸੀ ?

ਦੂਸਰਾ ਨਿਰਸੰਦੇਹ ਆਪਦੀ ਮੂਰਤ ਸੀ, ਆਪ ਏਸ ਨੂੰ ਸੌਂਹ ਦੇਕੇ ਪੁਛੋ ਤਾਂ ਸਹੀ।

ਕੋਤਵਾਲ-(ਪਹਿਲੇ ਨੂੰ) ਕਿਉਂ ਜੀ ਤੁਹਾਡਾ ਭਰਾ ਕੀ ਕਹਿੰਦਾ ਹੈ ?

ਪਹਿਲਾ-ਜੀ ਈ.....ਈ.................................

ਕੋਤਵਾਲ-(ਕੜਕਕੇ) ਸਾਫ ਸਾਫ ਦਸੋ ਕੀ ਸੋਚਦੇ ਹੋ ?

ਪਹਿਲਾ-ਜੀ ਗੱਲ ਤਾਂ ਏਹੋ ਠੀਕ ਹੈ ਆਪਦੀ ਹੀ ਮੂਰਤ ਸੀ।

ਕੋਤਵਾਲ–ਫੇਰ ਝੂਠ ਕਿਉਂ ਬੋਲੇ ?

ਪਹਿਲਾ-ਬੱਸ ਜੀ ਇਕ ਏਹੋ ਗੱਲ ਝੂਠੀ ਮੂੰਹੋਂ ਨਿਕਲ ਗਈ ਹੈ ਹੁਣ ਕੋਈ ਗੱਲ ਝੂਠੀ ਨ ਕਰਾਂਗਾ, ਖਿਮਾ ਕਰੋ।

ਕੋਤਵਾਲ ਵਿਚਾਰਾ ਅਚੰਭਿਤ ਹੋਕੇ ਸੋਚਣ ਲੱਗਾ ਕਿ ਓਸ ਇਸਤ੍ਰੀ ਨੂੰ ਮੇਰੇ ਨਾਲ ਪ੍ਰੇਮ ਕਿਸਤਰਾਂ ਹੋਗਿਆ ਜਿਸਦੀ ਸੁੰਦ੍ਰਤਾ ਦੀ ਏਹ ਬੜੀ ਉਪਮਾ ਕਰ ਰਹੇ ਹਨ। ਥੋੜੇ ਚਿਰ ਪਿਛੋਂ ਫੇਰ ਪੁਛਿਆ-ਹਾਂ ਫੇਰ ਅੱਗੇ ਕੀ ਹੋਇਆ ?

ਪਹਿਲਾ-( ਆਪਣੇ ਭਰਾ ਵਲ ਸੈਨਤ ਕਰਕੇ ) ਬੱਸ ਜੀ ਏਹ ਓਸ ਉੱਤੇ ਮੋਹਿਤ ਹੋਗਿਆ ਅਰ ਓਸਨੂੰ ਤੰਗ ਕਰਨ ਲੱਗਾ।

ਦੂਸਰਾ–ਏਹ ਭੀ ਓਸ ਉੱਤੇ ਮੋਹਿਤ ਹੋਕੇ ਓਸਨੂੰ ਛੇੜਨ ਲੱਗਾ।

ਪਹਿਲਾ–ਜੀ ਨਹੀਂ ਓਸਨੇ ਮੈਨੂੰ ਮੰਨ ਲਿਆ ਸੀ ਅਰ ਮੇਰੇ ਨਾਲ ਵਿਆਹ ਕਰਨ ਤੇ ਰਾਜੀ ਹੋਗਈ ਸੀ ਸਗੋਂ ਓਸਨੇ ਏਹ ਭੀ ਕਿਹਾ ਸੀ ਕਿ ਮੈਂ ਦੋ ਦਿਨ ਤਕ ਏਥੇ ਰਹਿਕੇ ਤੁਹਾਨੂੰ ਉਡੀਕਾਂਗੀ ਜੇ ਤੁਸੀ ਪਾਲਕੀ ਲੈਕੇ ਆਓਗੇ ਤਾਂ ਤੁਹਾਡੇ ਨਾਲ ਚੱਲਾਂਗੀ।

ਦੂਸਰਾ-ਜੀ ਨਹੀਂ ਏਹ ਬੜਾ ਭਾਰਾ ਝੂਠਾ ਹੈ ਜਦ ਏਹ ਓਸਦੀ ਮਿੰਨਤ ਕਰਨ ਲੱਗਾ ਤਾਂ ਓਸਨੇ ਕਿਹਾ ਕਿ ਮੈਂ ਤਾਂ ਓਸੇ ਵਾਸਤੇ ਜਾਨ ਦੇਣ ਨੂੰ ਤਿਆਰ ਹਾਂ ਜਿਸਦੀ ਮੂਰਤ ਮੇਰੇ ਸਾਹਮਣੇ ਹੈ। ਜਦ ਏਸਨੇ ਓਸਦੀ ਗੱਲ ਨਾ ਸੁਣੀ ਤਾਂ ਉਸਨੇ ਆਪਣੀ ਤਲਵਾਰ ਨਾਲ ਏਸਨੂੰ ਘਾਇਲ ਕੀਤਾ ਅਰ ਮੈਨੂੰ ਕਿਹਾ ਕਿ ਤੂੰ ਜਾਕੇ ਮੇਰੇ ਮਿਤ੍ਰ ਨੂੰ ਢੂੰਡ ਅਤੇ ਕਹੋ ਕਿ ਮੈਂ ਤੇਰੇ ਪਿਛੇ ਬਰਬਾਦ ਹੋਗਈ ਹਾਂ ਹੁਣ ਤਾਂ ਆਕੇ ਸੁੱਧ ਲੈ ! ਮੈਂ ਏਸਨੂੰ ਮਨਾ ਕੀਤਾ ਏਹ ਮੇਰੇ ਨਾਲ ਹੀ ਲੜ ਪਿਆ ਬੱਸ ਅਸਲ ਵਿਚ ਲੜਾਈ

ਦਾ ਏਹੋ ਕਾਰਨ ਹੋਇਆ ਹੈ।

ਪਹਿਲਾ-ਜੀ ਨਹੀਂ ਏਹ ਸੁਨੇਹਾ ਓਸਨੇ ਮੈਨੂੰ ਦਿੱਤਾ ਸੀ ਕਿਉਂ ਕਿ ਏਹ ਓਸਨੂੰ ਦੁਖ ਦੇ ਰਿਹਾ ਸੀ।

ਦੂਸਰਾ-ਨਹੀਂ ਏਹ ਝੂਠ ਬੋਲਦਾ ਹੈ।

ਪਹਿਲਾ-ਨਹੀਂ ਏਹ ਝੂਠਾ ਹੈ ਮੈਂ ਸਚ ਕਹਿੰਦਾ ਹਾਂ!

ਕੋਤਵਾਲ-ਹਛਾ ਮੈਨੂੰ ਓਸ ਇਸਤ੍ਰੀ ਦੇ ਪਾਸ ਲੈ ਚਲੋ ਮੈਂ ਆਪ ਪੁਛ ਲਵਾਂਗਾ ਕਿ ਕੇਹੜਾ ਝੂਠਾ ਤੇ ਕੇਹੜਾ ਸੱਚਾ ਹੈ॥

ਪਹਿਲਾ-ਕੀ ਅਜੇ ਤਕ ਓਹ ਓਥੇ ਹੀ ਬੈਠੀ ਹੋਈ ਹੋਵੇਗੀ?

ਦੂਸਰਾ-ਜਰੂਰ ਓਥੇ ਹੋਵੇਗੀ, ਏਹ ਬਹਾਨੇ ਕਰਦਾ ਹੈ ਕਿਉਂਕਿ ਓਥੇ ਜਾਣ ਨਾਲ ਝੂਠਾ ਜੋ ਹੋ ਜਾਵੇਗਾ॥

ਪਹਿਲਾ-(ਆਪਣੇ ਭਰਾ ਵਲ ਦੇਖਕੇ) ਝੂਠਾ ਤਾਂ ਤੂੰ ਹੋਵੇਂਗਾ ਗੱਲ ਤਾਂ ਕੇਵਲ ਏਤਨੀ ਹੀ ਹੈ ਕਿ ਮੈਨੂੰ ਓਥੋਂ ਦਾ ਰਸਤਾ ਯਾਦ ਨਹੀਂ ਰਿਹਾ॥

ਦੂਸਰਾ-( ਪਹਿਲੇ ਵਲ ਤੱਕਕੇ ) ਤੁਹਾਨੂੰ ਰਸਤਾ ਭੁਲ ਗਿਆ ਤਾਂ ਕੀ ਹੋਇਆ ਮੈਨੂੰ ਤਾਂ ਯਾਦ ਹੈ ਨਾਂ! ਮੈਂ ਜ਼ਰੂਰ ਤੁਹਾਨੂੰ ਓਥੇ ਲੈ ਜਾਕੇ ਝੂਠਾ ਕਰਾਂਗਾ ( ਕੋਤਵਾਲ ਵਲ ਦੇਖਕੇ ) ਚਲੋਂ ਮੈਂ ਲੈ ਚਲਦਾ ਹਾਂ॥

ਕੋਤਵਾਲ-ਚਲੋ!!

ਕੋਤਵਾਲ ਸਾਹਿਬ ਤਾਂ ਆਪ ਬੇਚੈਨ ਹੋ ਰਹੇ ਸਨ ਅਰ ਚਾਹੁੰਦੇ ਸਨ ਕਿ ਜਿਥੋਂ ਤਕ ਹੋ ਸਕੇ ਛੇਤੀ ਓਥੇ ਪਹੁੰਚਣਾ ਚਾਹੀਦਾ ਹੈ ਅਰ ਦੇਖਣਾ ਚਾਹੀਏ ਜੋ ਓਹ ਇਸਤ੍ਰੀ ਕੌਣ ਹੈ ਜੋ ਮੇਰੇ ਤੇ ਮੋਹਿਤ ਹੋਕੇ ਮੂਰਤ ਸਾਹਮਣੇ ਰਖਕੇ ਯਾਦ ਕਰਦੀ ਹੈ। ਇਕ ਭਰੀ ਹੋਈ ਪਸਤੌਲ ਖੀਸੇ ਵਿਚ ਪਾਕੇ ਓਨ੍ਹਾਂ ਦੋਹਾਂ

ਭਰਾਵਾਂ ਦੇ ਨਾਲ ਹੇਠਾਂ ਉਤ੍ਰੇ ਓਨ੍ਹਾਂ ਨੂੰ ਬਾਹਰ ਜਾਂਦਿਆਂ ਵੇਖ ਕਈ ਸਿਪਾਹੀ ਨਾਲ ਜਾਣ ਨੂੰ ਤਿਆਰ ਹੋਏ, ਕੋਤਵਾਲ ਨੇ ਆਪਣੀ ਸਵਾਰੀ ਦਾ ਘੋੜਾ ਮੰਗਵਾਯਾ ਅਰ ਸਵਾਰ ਹੋ ਵਲ ਦੇ ਸਿਪਾਹੀਆਂ ਨੂੰ ਅੜਦਲ ਵਿਚ ਲੈਕੇ ਓਨ੍ਹਾਂ ਦੋਹਾਂ ਭਰਾਵਾਂ ਦੇ ਪਿਛੇ ੨ ਤੁਰ ਪਏ, ਦੋ ਘੰਟੇ ਤਕ ਤੁਰੇ ਜਾਣ ਦੇ ਪਿਛੋਂ ਇਕ ਛੋਟੀ ਜੇਹੀ ਪਹਾੜੀ ਦੇ ਹੇਠਾਂ ਪਹੁੰਚਕੇ ਓਹ ਦੋਵੇਂ ਭਰਾ ਠਹਿਰੇ ਅਤੇ ਕੋਤਵਾਲ ਸਾਹਿਬ ਨੂੰ ਹੇਠਾਂ ਉਤ੍ਰਨ ਲਈ ਕਿਹਾ ॥

ਕੋਤਵਾਲ—ਕੀ ਘੋੜਾ ਅੱਗੇ ਨਹੀਂ ਜਾ ਸਕਦਾ ?

ਪਹਿਲਾ—ਜੀ ਘੋੜਾ ਤਾਂ ਅੱਗੇ ਜਾ ਸਕਦਾ ਹੈ ਪਰ ਮੈਂ ਹੋਰ ਹੀ ਗੱਲ ਸੋਚਕੇ ਆਪਨੂੰ ਹੇਠਾਂ ਉਤ੍ਰਨ ਲਈ ਕਹਿੰਦਾ ਹਾਂ !

ਕੋਤਵਾਲ—ਓਹ ਕੀ ?

ਪਹਿਲਾ—ਜਿਸ ਇਸਤ੍ਰੀ ਦੇ ਪਾਸ ਆਪ ਆਏ ਹੋ ਓਹ ਏਥੇ ਹੀ ਹੈ ਦੋ ਕੁ ਪੈਰ ਅਗਾਹਾਂ ਜਾਣ ਨਾਲ ਆਪ ਓਸਨੂੰ ਚੰਗੀ ਤਰਾਂ ਵੇਖ ਸਕਦੇ ਹੋ ਮੈਂ ਚਾਹੁੰਦਾ ਹਾਂ ਕਿ ਆਪਦੇ ਬਿਨਾਂ ਏਹ ਦੋਵੇਂ ਪਿਆਦੇ ਓਸਨੂੰ ਨ ਵੇਖ ਸਕਣ । ਮੈਂ ਹੋਰ ਤਾਂ ਬਹੁਤਾ ਕੁਛ ਨਹੀਂ ਕਹਿ ਸਕਦਾ ਪਰ ਏਤਨਾਂ ਜ਼ਰੂਰ ਕਹਾਂਗਾ ਕਿ ਆਪ ਜ਼ਰਾ ਕੁ ਅੱਗੇ ਹੋਕੇ ਝਾਤੀ ਮਾਰਕੇ ਵੇਖ ਲਵੋ ਫੇਰ ਜੇ ਤੁਹਾਡਾ ਜੀ ਚਾਹੇ ਕਿਉਂਕਿ ਓਹ ਆਪਣੇ ਆਪਨੂੰ 'ਗਯਾ' ਦੀ ਰਾਣੀ ਦਸਦੀ ਹੈ ॥

ਕੋਤਵਾਲ—(ਅਚੰਭਿਤ ਹੋਕੇ) ਆਪਣੇ ਆਪ ਨੂੰ ਗਯਾ ਦੀ ਰਾਣੀ ਦਸਦੀ ਹੈ !!

ਦੂਸਰਾ—ਜੀ ਹਾਂ ॥

ਹੁਣ ਤਾਂ ਕੋਤਵਾਲ ਸਾਹਿਬ ਦੇ ਮਨ ਵਿਚ ਕੋਈ ਦੂਸਰਾ ਹੀ ਭਰਮ ਪੈ ਗਿਆ, ਓਹ ਭਾਂਤ ੨ ਦੀਆਂ ਸੋਚਾਂ ਸੋਚਣ ਲੱਗੇ, ਗਯਾ ਦੀ ਰਾਣੀ ਤਾਂ ਸਾਡੀ "ਮਾਧਵੀ" ਹੀ ਹੈ ਹੋਰ ਦੂਸਰੀ

ਕਿੱਥੋਂ ਜੰਮ ਪਈ ! ਕੀ ਓਹੋ ਹੀ ਮਾਧਵੀ ਤਾਂ ਨਹੀਂ ਹੈ ! ਨਹੀਂ ੨ ਓਹ ਏਥੇ ਕਿਉਂ ਆਉਣ ਲਗੀ ਹੈ ਓਸ ਨੂੰ ਮੇਰੇ ਨਾਲ ਕੀ ਸੰਬੰਧ ! ਓਹ ਤਾਂ ਦੀਵਾਨ ਸਾਹਿਬ ਦੀ ਹੋਈ ਹੋਈ ਹੈ, ਜੇ ਓਹ ਏਥੇ ਆਈ ਭੀ ਹੋਵੇ ਤਾਂ ਕੋਈ ਅਚੰਭਾ ਨਹੀਂ ਕਿਉਂਕਿ ਇਕ ਦਿਨ ਅਸੀ ਤਿੰਨੇ ਮਿੱਤ੍ਰ ਕੱਠੇ ਮਹਲ ਵਿਚ ਬੈਠੇ ਹੋਏ ਸਾਂ ਅਰ ਉੱਤੋਂ ਰਾਣੀ ਮਾਧਵੀ ਓਥੇ ਆ ਪਹੁੰਚੀ ਸੀ ਮੈਨੂੰ ਚੰਗੀ ਤਰਾਂ ਯਾਦ ਹੈ ਕਿ ਓਸਨੇ ਓਸ ਦਿਨ ਮੇਰੇ ਵਲ ਬੜੀ ਡੂੰਘੀ ਨਜ਼ਰ ਨਾਲ ਦੇਖਿਆ ਸੀ ਅਰ ਦੀਵਾਨ ਸਾਹਿਬ ਦੀ ਅੱਖ ਬਚਾਕੇ ਘੜੀ ਮੁੜੀ ਮੇਰੇ ਵਲ ਦੇਖਦੀ ਸੀ ਸ਼ਾਇਦ ਓਸੇ ਦਿਨ ਤੋਂ ਮੇਰੇ ਉੱਤੇ ਮੋਹਿਤ ਹੋਗਈ ਹੋਵੇ। ਹਾਇ ! ਓਹ ਦਿਨ ਮੈਨੂੰ ਕਦੇ ਨਹੀਂ ਭੁਲੇਗਾ। ਜੇ ਓਹੋ ਹੀ ਏਥੇ ਹੋਵੇ ਅਰ ਮੈਨੂੰ ਵਿਸ਼੍ਵਾਸ ਹੋਜਾਵੇ ਕਿ ਮੇਰੇ ਨਾਲ ਪ੍ਰੇਮ ਰਖਦੀ ਹੈ ਤਾਂ ਕੀ ਗੱਲ ਹੈ ਮੈਂ ਹੀ ਰਾਜਾ ਹੋਜਾਵਾਂ ਅਰ ਦੀਵਾਨ ਸਾਹਿਬ ਨੂੰ ਗੱਲ ਦੀ ਗੱਲ ਵਿਚ ਮਾਰ ਸੁਟਾਂ ਪਰ ਮੇਰੇ ਅਜੇਹੇ ਭਾਗ ਕਿਥੋਂ ਹੱਛਾ ਜੋ ਹੋਵੇ ਪਰ ਏਨਾਂ ਦੀ ਗੱਲ ਮੰਨਕੇ ਜਰਾ ਝਾਤੀ ਤਾਂ ਮਾਰ ਲਈਏ ਸ਼ਾਇਦ ਈਸ਼੍ਵਰ ਨੇ ਦਿਨ ਫੇਰ ਦਿੱਤੇ ਹੋਣ। ਏਹੋ ਜੇਹੀਆਂ ਬਹੁਤ ਸਾਰੀਆਂ ਗੱਲਾਂ ਸੋਚਦੇ ਵਿਚਾਰਦੇ ਕੋਤਵਾਲ ਸਾਹਿਬ ਘੋੜੇ ਤੋਂ ਉਤਰੇ ਅਰ ਏਨਾਂ ਦੋਹਾਂ ਭਰਾਵਾਂ ਦੇ ਕਹੇ ਅਨੁਸਾਰ ਅੱਗੇ ਵਧੇ।

ਏਥੋਂ ਦੋ ਪਹਾੜੀਆਂ ਦਾ ਸਿਲਸਿਲਾ ਦੂਰ ਤਕ ਚਲਾ ਗਿਆ ਸੀ, ਜਿਸ ਜਗਾ ਕੋਤਵਾਲ ਸਾਹਿਬ ਖਲੋਤੇ ਸਨ ਓਥੇ ਦੋ ਪਹਾੜੀਆਂ ਆਪਸ ਵਿਚ ਇਸ ਤਰਾਂ ਮਿਲੀਆਂ ਹੋਈਆਂ ਸਨ ਕਿ ਵਿਚ ਇਕ ਕੋਹ ਤਕ ਲੰਮੀ ਗੁਫਾ ਮਲੂੰਮ ਹੁੰਦੀ ਸੀ, ਵਿਚ ਵਗਦੇ ਪਾਣੀ ਦਾ ਸੋਤਾ ਅਰ ਦੋਹਾਂ ਪਾਸਿਆਂ ਦੇ ਛੋਟੇ ੨ ਬ੍ਰਿਛ ਬੜੇ ਹੀ ਸੋਹਣੇ ਮਲੂਮ ਹੁੰਦੇ ਸਨ, ਏਧਰ ਓਧਰ ਬਹੁਤ ਸਾਰੀਆਂ ਕੰਦਰਾਂ

ਗੁਫਾ ਵੇਖਣ ਤੋਂ ਮਲੂਮ ਹੁੰਦਾ ਸੀ ਕਿ ਰਿਸ਼ੀਆਂ ਅਤੇ ਤਪਸੀਆਂ ਦੇ ਪ੍ਰੇਮੀ ਜੇ ਏਥੇ ਆਉਣ ਤਾਂ ਜਰੂਰ ਓਨ੍ਹਾਂ ਦੇ ਦਰਸ਼ਨਾਂ ਨਾਲ ਆਪਨਾ ਜਨਮ ਕ੍ਰਿਤਾਰਥ ਕਰ ਲੈਣ ॥

ਗੁਫਾ ਦੇ ਪਾਸ ਪਹੁੰਚਕੇ ਦੋਹਾਂ ਭਰਾਵਾਂ ਨੇ ਕੋਤਵਾਲ ਸਾਹਿਬ ਨੂੰ ਖਬੇ ਪਾਸੇ ਵੇਖਣ ਲਈ ਕਿਹਾ, ਕੋਤਵਾਲ ਸਾਹਿਬ ਨੇ ਝਾਤੀ ਮਾਰੀ ਝਟ ਤ੍ਰਬਕ ਉਠੇ ਅਰ ਖੁਸ਼ੀ ਨਾਲ ਭਰੇ ਹੋਏ ਬੋਲ ਉਠੇ "ਆਹਾ ! ਮੇਰੇ ਭਾਗ ਜਾਗੇ ਬੇਸ਼ਕ ਏਹ ਰਾਣੀ ਮਾਧਵੀ ਹੀ ਹੈ"।

ੴ੦ੴ

## ਪੰਜਵਾਂ ਕਾਂਡ

ਹੁਣ ਕਿਸ਼ੋਰੀ ਦਾ ਹਾਲ ਸੁਣੋ:—

ਕਮਲਾ ਨੂੰ ਵਿਸ਼ਵਾਸ ਹੋਗਿਆ ਕਿ ਕਿਸ਼ੋਰੀ ਨੂੰ ਕੋਈ ਧੋਖਾ ਦੇਕੇ ਲੈਗਿਆ ਹੈ ਓਹ ਓਸ ਬਾਗ ਵਿਚ ਬਹੁਤਾ ਚਿਰ ਨ ਠਹਿਰੀ, ਏਯਾਰੀ ਦੇ ਸਾਮਾਨ ਨਾਲ ਲੈਸ ਤਾਂ ਹੈ ਹੀ ਸੀ ਇਕ ਲਾਲਟੈਨ ਹੱਥ ਵਿਚ ਲੈ ਓਥੋਂ ਤੁਰ ਪਈ ਅਰ ਬਾਗੋਂ ਬਾਹਰ ਹੋ ਚੌਹੀਂ ਪਾਸੀਂ ਫਿਰ ਫਿਰਕੇ ਅਜੇਹੇ ਚਿਨ੍ਹ ਨੂੰ ਢੂੰਡਨ ਲੱਗੀ ਜਿਸ ਤੋਂ ਮਲੂਮ ਹੋਵੇ ਕਿ ਕਿਸ਼ੋਰੀ ਕਿਸ ਸਵਾਰੀ ਉੱਤੇ ਗਈ ਹੈ ਪਰ ਜਦ ਤਕ ਕਮਲਾ ਅੰਬਾਂ ਦੇ ਬਗੀਚੇ ਵਿਚ ਨਾ ਪਹੁੰਚੀ ਤਦ ਤਕ ਬਿਨਾਂ ਪੈਰਾਂ ਦੇ ਚਿਨ੍ਹਾਂ ਦੇ ਹੋਰ ਕੋਈ ਓਸਨੂੰ ਚਿਨ੍ਹ ਧਰਤੀ ਉੱਤੇ ਨਾ ਦਿਸਿਆ ॥

ਬਰਸਾਤ ਦਾ ਦਿਨ ਸੀ ਧਰਤੀ ਚੰਗੀ ਤਰਾਂ ਨਰਮ ਹੋਈ ੨ ਸੀ ਏਸ ਲਈ ਅੰਬਾਂ ਦੇ ਬਗੀਚੇ ਵਿਚ ਦੇਖ ਭਾਲ ਕੇ ਕਮਲਾ ਨੇ ਮਲੂਮ ਕਰ ਲਿਆ ਕਿ ਕਿਸ਼ੋਰੀ ਏਥੋਂ ਰਥ ਉੱਤੇ ਗਈ ਹੈ ਅਰ ਨਾਲ ਕਈ ਸਵਾਰ ਭੀ ਹਨ ਕਿਉਂਕਿ ਰਥ ਦੇ ਪਹੀਆਂ ਦਾ

ਦੂਹਰਾ ਚਿਨ੍ਹ ਅਰ ਬਲਦਾਂ ਦੇ ਖੁਰ ਜ਼ਮੀਨ ਤੇ ਸਾਫ ਦਿਸ ਰਹੇ ਹਨ, ਏਸੇ ਤਰਾਂ ਘੋੜਿਆਂ ਦੇ ਸੁੰਮ ਭੀ ਚੰਗੀ ਤਰਾਂ ਦਿਸਦੇ ਪਏ ਹਨ ॥

ਕਮਲਾ ਬੋੜੀ ਦੂਰ ਤਕ ਇਸ ਨਿਸ਼ਾਨ ਦ ਪਿਛੇ ੨ ਉਸ ਪਾਸੇ ਗਈ ਜਿਧਰ ਰਬ ਗਿਆ ਸੀ ਅਰ ਮਲੂਮ ਕਰ ਲਿਆ ਕਿ ਕਿਸ਼ੋਰੀ ਨੂੰ ਲੈ ਜਾਣ ਵਾਲੇ ਏਸ ਪਾਸੇ ਗਏ ਹਨ। ਇਸ ਦੇ ਪਿਛੋਂ ਓਹ ਪਿਛਾਹਾਂ ਮੁੜੀ ਅਰ ਸਿਧੀ ਤਬੇਲੇ ਵਿਚ ਜਾਕੇ ਇਕ ਚਲਾਕ ਘੋੜਾ ਬੜੀ ਛੇਤੀ ਤਿਆਰ ਕਰਨ ਦੀ ਆਗਜਾ ਦਿੱਤੀ ॥

ਕਮਲਾ ਦੀ ਆਗਜਾ ਅਜੇਹੀ ਨਹੀਂ ਸੀ ਕਿ ਕੋਈ ਉਸ ਤੋਂ ਨਾਂਹ ਕਰ ਸਕਦਾ, ਘੋੜਾ ਬੜੀ ਛੇਤੀ ਕੱਸਕੇ ਤਿਆਰ ਕੀਤਾ ਗਿਆ ਅਤੇ ਕਮਲਾ ਉਸ ਉੱਤੇ ਸਵਾਰ ਹੋਕੇ ਬੜੀ ਛੇਤੀ ਨਾਲ ਉਸ ਪਾਸੇ ਗਈ ਜਿਧਰ ਰਬ ਉੱਤੇ ਸਵਾਰ ਹੋਕੇ ਕਿਸ਼ੋਰੀ ਦੇ ਜਾਣ ਦਾ ਵਿਸ਼ਵਾਸ ਹੋਇਆ ਸੀ ॥

ਪੰਜਕੁ ਕੋਹ ਤਕ ਚਲੇ ਜਾਣ ਦੇ ਪਿਛੋਂ ਕਮਲਾ ਇਕ ਚੋਰਾਹੇ ਤੇ ਪਹੁੰਚੀ ਜਿਧਰੋਂ ਖੱਬੇ ਪਾਸੇ ਦਾ ਰਸਤਾ ਚੁਨਾਰ ਨੂੰ ਗਿਆ ਸੀ ਅਰ ਸੱਜੇ ਪਾਸੇ ਦੀ ਸੜਕ ਰੀਵਾਂ ਹੁੰਦੀ ਹੋਈ ਗਯਾ ਜੀ ਪਹੁੰਚਦੀ ਸੀ ਅਰ ਸਾਹਮਣੇ ਦਾ ਰਸਤਾ ਜੰਗਲ ਵਿਚ ਚਲਾ ਗਿਆ ਸੀ ॥

ਇਸ ਚੁਰਾਹੇ ਉੱਤੇ ਪਹੁੰਚਕੇ ਕਮਲਾ ਠਹਿਰ ਗਈ ਅਰ ਸੋਚਣ ਲੱਗੀ ਕਿ ਕਿਧਰ ਜਾਵਾਂ, ਜੇ ਚੁਨਾਰ ਵਾਲੇ ਕਿਸ਼ੋਰੀ ਨੂੰ ਲੈ ਗਏ ਹਨ ਤਾਂ ਇਸ ਖੱਬੇ ਪਾਸੇ ਗਏ ਹੋਣਗੇ ਤੇ ਜੇ ਕਿਸ਼ੋਰੀ ਦੀ ਵੈਰਨ ਮਾਧਵੀ ਨੇ ਉਸ ਨੂੰ ਫਸਾਯਾ ਹੋਵੇਗਾ ਤਾਂ ਰਥ ਸੱਜੇ ਪਾਸੇ ਗਯਾ ਜੀ ਵਲ ਗਿਆ ਹੋਵੇਗਾ, ਸਾਹਮਣੇ ਪਾਸੇ ਤਾਂ ਕੋਈ ਰਥ ਲੈ ਜਾ ਨਹੀਂ ਸਕਦਾ ਕਿਉਂਕਿ ਇਸ ਜੰਗਲ ਦਾ ਰਸਤਾ ਬਹੁਤ

ਖਰਾਬ ਅਤੇ ਪਥਰੀਲਾ ਹੈ ॥

ਚੰਦ੍ਰਮਾ ਨਿਕਲ ਆਯਾ ਸੀ ਚਾਨਣੀ ਚੰਗੀ ਤਰਾਂ ਹੋਈ ਰ ਸੀ ਕਮਲਾ ਘੋੜੇ ਤੋਂ ਹੇਠਾਂ ਉਤ੍ ਆਈ, ਅਰ ਸੱਜੇ ਪਾਸੇ ਧਰਤੀ ਉੱਤੇ ਰਥ ਦੇ ਪਹੀਆਂ ਦਾ ਨਿਸ਼ਾਨ ਢੂੰਡਣ ਲਗੀ ਪਰ ਕੁਛ ਮਲੂਮ ਨ ਹੋਇਆ, ਲਾਚਾਰ ਘੋੜੇ ਉੱਤੇ ਸਵਾਰ ਹੋਕੇ ਫੇਰ ਸੋਚਣ ਲੱਗੀ ਕਿ ਕਿੱਧਰ ਜਾਵਾਂ ਅਤੇ ਕੀ ਕਰਾਂ ?

ਅਸੀ ਪਹਿਲਾਂ ਲਿਖ ਆਏ ਹਾਂ ਕਿ ਰਥ ਉੱਤੇ ਜਾਂਦਿਆਂ ਜਾਂਦਿਆਂ ਜਦ ਕਿਸ਼ੋਰੀ ਨੇ ਸਮਝ ਲਿਆ ਕਿ ਓਹ ਧੋਖੇ ਵਿਚ ਪੈਗਈ ਹੈ ਤਾਂ ਓਸਦੇ ਮੂੰਹੋਂ ਕੁਛ ਅਜੇਹੀਆਂ ਗੱਲਾਂ ਨਿਕਲੀਆਂ ਜਿਸਨੂੰ ਸੁਣਕੇ ਨਕਲੀ ਕਮਲਾ ਹੁਸ਼ਿਯਾਰ ਹੋਗਈ ਅਰ ਰਥ ਤੋਂ ਛਾਲ ਮਾਰ ਘੋੜੇ ਤੇ ਸਵਾਰ ਹੋ ਪਿਛਾਹਾਂ ਨੂੰ ਮੁੜ ਗਈ ॥

ਮੁੜਦੀ ਹੋਈ ਨਕਲੀ ਕਮਲਾ ਠੀਕ ਓਸ ਵੇਲੇ ਘੋੜਾ ਦੁੜੌਂਦੀ ਹੋਈ ਓਸ ਚੁਰਾਹੇ ਉੱਤੇ ਪਹੁੰਚੀ ਜਿਸ ਵੇਲੇ ਅਸਲੀ ਕਮਲਾ ਓਥ ਪਹੁੰਚਕੇ ਕੁਛ ਸੋਚ ਰਹੀ ਸੀ ਕਿ ਕਿੱਧਰ ਜਾਵਾਂ ਅਤੇ ਕੀ ਕਰਾਂ । ਅਸਲੀ ਕਮਲਾ ਨੇ ਸਾਹਮਣੇ ਪਾਸਿਓਂ ਇਕ ਸਵਾਰ ਨੂੰ ਘੋੜਾ ਦੌੜਾਈ ਆਉਂਦੇ ਵੇਖਕ ਘੋੜਾ ਰੋਕਣ ਲਈ ਲਲਕਾਰਿਆ ਪਰ ਓਹ ਕਿਉਂ ਰੁਕਣ ਲੱਗੀ ਸੀ ਓਸਨੇ ਅਸਲੀ ਕਮਲਾ ਦੇ ਸੱਜੇ ਪਾਸੇ ਵਾਲੀ ਸੜਕ ਵਲ ਭੌਣਾ ਸੀ ਏਸ ਲਈ ਘੋੜੇ ਦੀ ਚਾਲ ਘੱਟ ਕਰਨੀ ਪਈ ॥

ਜਦ ਅਸਲੀ ਕਮਲਾ ਨੇ ਦੇਖਿਆ ਕਿ ਸਾਹਮਣਿਓਂ ਆਉਣ ਵਾਲਾ ਸਵਾਰ ਓਸਦੇ ਲਲਕਾਰਨ ਨਾਲ ਨਹੀਂ ਰੁਕਿਆ ਅਰ ਸੱਜੇ ਪਾਸੇ ਦੀ ਸੜਕ ਤੇ ਚਲਾ ਜਾਣਾ ਚਾਹੁੰਦਾ ਹੈ ਤਾਂ ਝਟ ਦੁਨਾਲਾ ਪਿਸਤੌਲ ਕੱਢਕੇ ਓਸਦੇ ਘੋੜੇ ਉੱਤੇ ਵਾਰ ਕੀਤਾ ਗੋਲੀ ਲਗਦਿਆਂ ਹੀ ਘੋੜਾ ਨਕਲੀ ਕਮਲਾ ਸਮੇਤ ਜ਼ਮੀਨ ਉੱਤੇ

ਡਿਗ ਪਿਆ ਪਰ ਓਹ ਡਿਗਦਿਆਂ ਹੀ ਸੰਭਾਲਕੇ ਉਠ ਖਲੋਤੀ ਅਰ ਓਸਨੇ ਭੀ ਦੁਨਾਲਾ ਪਿਸਤੌਲ ਕੱਢਕੇ ਅਸਲੀ ਕਮਲਾ ਤੇ ਵਾਰ ਕੀਤਾ ॥

ਅਸਲੀ ਕਮਲਾ ਤਾਂ ਪਹਿਲਾਂ ਹੀ ਸੁਚੇਤ ਸੀ ਗੋਲੀ ਦਾ ਵਾਰ ਬਚਾ ਗਈ, ਫੇਰ ਦੂਸਰੀ ਗੋਲੀ ਆਈ ਓਹ ਭੀ ਨ ਲੱਗੀ। ਲਾਚਾਰ ਹੋਕੇ ਨਕਲੀ ਕਮਲਾ ਨੇ ਫੇਰ ਆਪਣਾ ਪਿਸਤੌਲ ਭਰਨ ਦੀ ਸਲਾਹ ਕੀਤੀ ਪਰ ਅਸਲੀ ਕਮਲਾ ਨੇ ਓਸ ਨੂੰ ਏਤਨਾ ਸਮਾਂ ਹੀ ਨ ਦਿੱਤਾ। ਦੋਵੇਂ ਗੋਲੀਆਂ ਵਿਅਰਥ ਜਾਂਦਿਆਂ ਵੇਖ ਓਹ ਸਮਝ ਗਈ ਕਿ ਓਸਦਾ ਪਿਸਤੌਲ ਖਾਲੀ ਹੋਗਿਆ ਹੈ ਹੱਥ ਵਿਚੋਂ ਪਿਸਤੌਲ ਲੈਕੇ ਝੱਟ ਓਸਦੇ ਸਿਰ ਉੱਤੇ ਜਾ ਪਹੁੰਚੀ ਅਰ ਬੋਲੀ– "ਖਬਰਦਾਰ ਜੋ ਪਿਸਤੌਲ ਭਰਿਆ, ਵੇਖ ਮੇਰੇ ਪਿਸਤੌਲ ਵਿਚ ਦੂਸਰੀ ਗੋਲੀ ਅਜੇ ਤਕ ਹੈ" ਨਕਲੀ ਕਮਲਾ ਭੀ ਏਹ ਸੋਚਕੇ ਚੁੱਪ ਚਾਪ ਖਲੋ ਗਈ ਕਿ ਹੁਣ ਓਹ ਆਪਣੇ ਵੈਰੀ ਦਾ ਕੁਝ ਨਹੀਂ ਕਰ ਸਕਦੀ ਕਿਉਂਕਿ ਇਕ ਤਾਂ ਪਿਸਤੌਲ ਦੀਆਂ ਦੋਵੇਂ ਗੋਲੀਆਂ ਖਾਲੀ ਜਾ ਚੁਕੀਆਂ ਹਨ ਦੂਸਰੇ ਓਸਦਾ ਘੋੜਾ ਮਰ ਚੁਕਾ ਸੀ।

ਪਿਸਤੌਲ ਦੇ ਬਿਨਾਂ ਦੋਹਾਂ ਪਾਸ ਖੰਜਰ ਸੀ ਪਰ ਓਸਦੀ ਲੋੜ ਨ ਪਈ। ਅਸਲੀ ਕਮਲਾ ਨੇ ਲਲਕਾਰ ਕੇ ਪੁਛਿਆ "ਸੱਚ ਬੋਲ ਤੂੰ ਕੌਣ ਹੈਂ ?"

ਨਕਲੀ ਕਮਲਾ ਨੂੰ ਜਾਨ ਦੇ ਦੇਣੀ ਪ੍ਰਵਾਨ ਸੀ ਪਰ ਆਪਣੇ ਮੂੰਹੋਂ ਏਹ ਦਸਣਾ ਪ੍ਰਵਾਨ ਨਹੀਂ ਸੀ ਕਿ ਓਹ ਕੌਣ ਹੈ। ਅਸਲੀ ਕਮਲਾ ਨੇ ਓਸਨੂੰ ਆਪਣੇ ਘੋੜੇ ਦਾ ਅਜੇਹਾ ਧੱਕਾ ਦਿੱਤਾ ਕਿ ਓਹ ਕਿਸੇ ਤਰਾਂ ਨ ਸੰਭਲ ਸਕੀ ਅਰ ਧਰਤੀ ਉੱਤੇ ਡਿਗ ਪਈ, ਜਦ ਤਕ ਓਹ ਸੰਭਲ ਕੇ ਉਠਣਾ ਚਾਹੇ ਓਨੇ ਚਿਰ ਵਿਚ

ਅਸਲੀ ਕਮਲਾ ਝਟ ਘੋੜੇ ਤੋਂ ਉਤਰ ਓਸਦੀ ਛਾਤੀ ਤੇ ਸਵਾਰ ਹੋਗਈ॥

ਅਸਲੀ ਕਮਲਾ ਨੇ ਬਦੋਬਦੀ ਬੇਹੋਸ਼ੀ ਦੀ ਦਵਾ ਓਸਦੇ ਨੱਕ ਵਿਚ ਪਾ ਦਿੱਤੀ ਜਦ ਓਹ ਬੇਹੋਸ਼ ਹੋਗਈ ਤਾਂ ਓਸਦੀ ਛਾਤੀ ਤੋਂ ਉਤਰ ਖਲੋਤੀ॥

ਅਸਲੀ ਕਮਲਾ ਜਦ ਓਸਦੀ ਛਾਤੀ ਉੱਤੇ ਸਵਾਰ ਹੋਈ ਤਾਂ ਓਸਨੇ ਓਸਨੂੰ ਆਪਣੀ ਹੀ ਸੂਰਤ ਦਾ ਵੇਖਿਆ ਏਸ ਲਈ ਸਮਝ ਗਈ ਕਿ ਏਹ ਕੋਈ ਏਯਾਰ ਜਾਂ ਏਯਾਰਾ ਹੈ ਇਸਦੇ ਬਿਨਾਂ ਕਿਸ਼ੋਰੀ ਦੀ ਸਖੀਆਂ ਦੀ ਜਬਾਨੀ ਏਹ ਭੀ ਮਲੂਮ ਹੋ ਚੁਕਾ ਸੀ ਕਿ ਕੋਈ ਓਸੇ ਦੀ ਸੂਰਤ ਬਣਕ ਕਿਸ਼ੋਰੀ ਨੂੰ ਲੈਗਿਆ ਹੈ, ਹੁਣ ਓਸਨੂੰ ਵਿਸ਼ਵਾਸ਼ ਹੋਗਿਆ ਕਿ ਕਿਸ਼ੋਰੀ ਨੂੰ ਏਸੇ ਨੇ ਧੋਖਾ ਦਿੱਤਾ ਹੈ।

ਥੋੜੇ ਚਿਰ ਪਿਛੋਂ ਕਮਲਾ ਨੇ ਆਪਣ ਥੈਲੇ ਵਿਚੋਂ ਪਾਣੀ ਦੀ ਭਰੀ ਹੋਈ ਇਕ ਛੋਟੀ ਜੇਹੀ ਬੋਤਲ ਕੱਢੀ ਅਰ ਨਕਲੀ ਕਮਲਾ ਦਾ ਮੂੰਹ ਧੋਕੇ ਸਾਫ ਕੀਤਾ ਇਸ ਦੇ ਪਿਛੋਂ ਚਕਮਾਕ ਵਿਚੋਂ ਅੱਗ ਝਾੜ ਵੱਟੀ ਜਗਾਕੇ ਦੇਖਣਾ ਚਾਹਿਆ ਕਿ ਏਹ ਕੌਣ ਹੈ ਪਰ ਬਿਨਾਂ ਅਜੇਹੇ ਕੀਤੇ ਦੇ ਕੇਵਲ ਚੰਦ੍ਰਮਾ ਦੀ ਚਾਨਣੀ ਦੀ ਸਹਾਇਤਾ ਨਾਲ ਹੀ ਪਛਾਣ ਲਿਆ ਗਿਆ ਕਿ ਏਹ ਮਾਧਵੀ ਦੀ ਸਖੀ ਲਲਤਾ ਹੈ ਕਿਉਂਕਿ ਓਹ ਓਸਨੂੰ ਚੰਗੀ ਤਰਾਂ ਜਾਣਦੀ ਸੀ ਅਰ ਕੱਠੇ ਰਹਿਣ ਦੇ ਬਿਨਾਂ ਓਹ ਰੋਜ ਮਿਲਦੀ ਹੁੰਦੀ ਸੀ॥

ਕਮਲਾ ਨੂੰ ਏਹ ਤਾਂ ਵਿਸ਼ਵਾਸ ਹੋ ਹੀ ਗਿਆ ਸੀ ਕਿ ਕਿਸ਼ੋਰੀ ਨੂੰ ਧੋਖਾ ਦੇਕੇ ਲੈ ਜਾਣ ਵਾਲੀ ਏਹੋ ਲਲਤਾ ਹੈ ਪਰ ਇਸ ਗੱਲ ਦੀ ਹੈਰਾਨੀ ਲਗੀ ਹੀ ਰਹੀ ਕਿ ਏਹ ਮੁੜ ਔਂਦੀ ਕਿਉਂ ਮਿਲੀ ਹੈ! ਕਮਲਾ ਏਹ ਭੀ ਜਾਣਦੀ ਸੀ ਕਿ ਭਾਵੇਂ ਜਾਨ

ਚਲੀ ਜਾਵੇ ਪਰ ਲਲਤਾ ਅਸਲ ਭੇਤ ਕਦੇ ਨ ਦਸੇਗੀ, ਇਸ ਲਈ ਉਸਨੇ ਉਸਦੀ ਜ਼ਬਾਨੀ ਪਤਾ ਲਾਉਣ ਦਾ ਯਤਨ ਕਰਨਾ ਵਿਅਰਥ ਸਮਝਿਆ ਅਰ ਆਪਣੇ ਨਾਲ ਲਲਤਾ ਨੂੰ ਘੋੜੇ ਤੇ ਲੱਦਕੇ ਪਿਛਾਹਾਂ ਘਰ ਨੂੰ ਮੁੜ ਪਈ।

ਰਾਤ ਬਿਲਕੁਲ ਬੀਤ ਚੁਕੀ ਸੀ ਸਗੋਂ ਕੁਛ੨ ਦਿਨ ਚੜ੍ਹ ਆਯਾ ਸੀ ਜਦ ਲਲਤਾ ਨੂੰ ਲੈਕੇ ਕਮਲਾ ਘਰ ਪਹੁੰਚੀ। ਏਥੇ ਕਿਸ਼ੋਰੀ ਦੇ ਗੁੰਮ ਹੋਜਾਣ ਕਰਕੇ ਬੜਾ ਹੀ ਹਾਹਾਕਾਰ ਮਚਿਆ ਹੋਇਆ ਸੀ, ਉਸਨੂੰ ਢੂੰਡਣ ਵਾਸਤੇ ਕਈ ਆਦਮੀ ਚੌਹੀਂ ਪਾਸੀਂ ਜਾ ਚੁਕੇ ਸਨ, ਕਿਸ਼ੋਰੀ ਦਾ ਨਾਨਾ ਰਣਧੀਰ ਸਿੰਘ ਬੜਾ ਭਾਰਾ ਜ਼ਿਮੀਂਦਾਰ ਹੋਣ ਦੇ ਬਿਨਾਂ ਬੜਾ ਹੀ ਤਕੜਾ ਤੇ ਅਨਖ ਵਾਲਾ ਸੀ, ਉਸਨੇ ਏਹੋ ਸਮਝ ਰਖਿਆ ਸੀ ਕਿ ਸ਼ਿਵਦੱਤ ਦੇ ਵੈਰੀ ਬੀਰੇਂਦ੍ਰ ਸਿੰਘ ਵਲੋਂ ਇਹ ਸਾਰੀ ਕਾਰਰਵਾਈ ਕੀਤੀ ਗਈ ਹੈ। ਪਰ ਜਦ ਲਲਤਾ ਨੂੰ ਲੈਕੇ ਕਮਲਾ ਪਹੁੰਚੀ ਅਰ ਉਸਦੀ ਜ਼ਬਾਨੀ ਸਭ ਹਾਲ ਮਲੂਮ ਹੋਇਆ ਤਦ ਮਾਧਵੀ ਦੀ ਬਦਮਾਸ਼ੀ ਉੱਤੇ ਬਹੁਤ ਖਿਝਿਆ ਓਹ ਮਾਧਵੀ ਦੇ ਚਾਲ ਚੱਲਨ ਕਰਕੇ ਅੱਗੇ ਹੀ ਰੰਜ ਸੀ ਪਰ ਕੁਛ ਪੇਸ਼ ਨ ਜਾਣ ਕਰਕੇ ਲਾਚਾਰ ਸੀ, ਅੱਜ ਉਸਨੂੰ ਕ੍ਰੋਧ ਦੇ ਮਾਰਿਆਂ ਇਸ ਗੱਲ ਦਾ ਧਿਆਨ ਹੀ ਨ ਰਿਹਾ ਕਿ ਮਾਧਵੀ ਇਕ ਭਾਰੇ ਰਾਜ ਦੀ ਮਾਲਕ ਹੈ ਅਰ ਇਕ ਬੜੀ ਭਾਰੀ ਤਕੜੀ ਫੌਜ ਰਖਦੀ ਹੈ, ਉਸਨੇ ਕਮਲਾ ਦੇ ਮੂਹੋਂ ਸਭ ਹਾਲ ਸੁਣਦਿਆਂ ਹੀ ਤਲਵਾਰ ਹੱਥ ਵਿਚ ਲੈਕੇ ਸੌਂਹ ਖਾ ਲਈ ਕਿ ਜਿਸਤਰਾਂ ਹੋਸਕੇਗਾ ਆਪਣੇ ਹੱਥੀਂ ਮਾਧਵੀ ਦਾ ਸਿਰ ਵੱਢਕੇ ਕਲੇਜਾ ਠੰਢਾ ਕਰਾਂਗਾ।

ਲਲਤਾ ਇਕ ਹਨੇਰੀ ਕੋਠੜੀ ਵਿਚ ਕੈਦ ਕੀਤੀ ਗਈ ਅਰ ਰਣਧੀਰ ਸਿੰਘ ਦੀ ਆਗਯਾ ਅਨੁਸਾਰ ਕਮਲਾ ਆਪਣੇ

ਵੱਡੇ ਭਰਾ ਹਰਨਾਮ ਸਿੰਘ ਨੂੰ ਨਾਲ ਲੈਕੇ ਕਿਸ਼ੋਰੀ ਦੀ ਸਹਾਇਤਾ ਨੂੰ ਪੈਦਲ ਤੁਰ ਪਈ।

ਕਮਲਾ ਅੱਜ ਭੀ ਓਸੇ ਕੱਲ ਵਾਲੇ ਰਸਤੇ ਤੁਰ ਪਈ ਅਰ ਦੋ ਪਹਿਰ ਹੁੰਦਿਆਂ ਨੂੰ ਓਸੇ ਚੌਰਾਹੇ ਉੱਤੇ ਜਾ ਪਹੁੰਚੀ ਜਿਥੇ ਕੱਲ ਲਲਤਾ ਮਿਲੀ ਸੀ ਏਹ ਦੋਵੇਂ ਨਿਧੜਕ ਸਾਹਮਣੇ ਵਾਲੀ ਸੜਕ ਤੇ ਚਲੇ ਗਏ।

ਚੌਰਾਹੇ ਤੋਂ ਅੱਗੇ ਲਗਭਗ ਤਿੰਨ ਕੋਹ ਜਾਣ ਦੇ ਪਿਛੋਂ ਖ਼ਰਾਬ ਅਤੇ ਪਥਰੀਲਾ ਰਸਤਾ ਆਗਿਆ ਜਿਸਨੂੰ ਵੇਖਕੇ ਹਰਨਾਮ ਸਿੰਘ ਨੇ ਕਿਹਾ "ਇਸ ਰਸਤੇ ਰਥ ਲੈ ਜਾਣ ਵਿਚ ਜ਼ਰੂਰ ਕਸ਼ਟ ਹੋਇਆ ਹੋਵੇਗਾ ?"

ਕਮਲਾ—ਬੇਸ਼ਕ ਏਸੇ ਤਰਾਂ ਹੋਇਆ ਹੋਵੇਗਾ, ਮੈਨੂੰ ਅਜੇ ਤਕ ਨਿਸਚਾ ਨਹੀਂ ਹੋਇਆ ਕਿ ਕਿਸ਼ੋਰੀ ਏਸੇ ਰਸਤੇ ਗਈ ਹੈ।

ਹਰਨਾਮ—ਮੈਂ ਤਾਂ ਏਹੋ ਸਮਝਦਾ ਹਾਂ ਕਿ ਰਥ ਏਸੇ ਰਸਤੇ ਗਿਆ ਹੈ ਅਰ ਕਿਸ਼ੋਰੀ ਦਾ ਸਾਥ ਛੱਡਕੇ ਕੋਈ ਹੋਰ ਕੰਮ ਕਰਨ ਵਾਸਤੇ ਲਲਤਾ ਮੁੜੀ ਸੀ।

ਕਮਲਾ-ਸ਼ਾਇਦ ਏਸੇ ਤਰਾਂ ਹੋਵੇ।

ਹੋਰ ਥੋੜੀ ਦੂਰ ਜਾਣ ਦੇ ਪਿਛੋਂ ਪੈਰਦੀ ਇਕ ਪਜ਼ੇਬ ਜ਼ਮੀਨ ਉੱਤੇ ਪਈ ਹੋਈ ਦਿਸੀ ਹਰਨਾਮ ਸਿੰਘ ਨੇ ਓਸਨੂੰ ਵੇਖਦਿਆਂ ਹੀ ਚੁਕ ਲਿਆ ਅਰ ਕਿਹਾ "ਬੇਸ਼ਕ ਕਿਸ਼ੋਰੀ ਏਸੇ ਰਸਤੇ ਗਈ ਹੈ ਏਸ ਪਜ਼ੇਬ ਨੂੰ ਮੈਂ ਪਛਾਣਦਾ ਹਾਂ"।

ਕਮਲਾ-ਹੁਣ ਤਾਂ ਮੈਨੂੰ ਭੀ ਨਿਸਚਾ ਹੋ ਗਿਆ ਹੈ ਕਿ ਕਿਸ਼ੋਰੀ ਏਸੇ ਹੀ ਰਸਤੇ ਗਈ ਹੈ।

ਹਰਨਾਮ—ਹਾਂ, ਜਦ ਓਸਨੂੰ ਮਲੂਮ ਹੋ ਗਿਆ ਕਿ ਓਹ ਧੋਖਾ ਖਾਕੇ ਵੈਰੀਆਂ ਦੇ ਜਾਲ ਵਿਚ ਫਸ ਗਈ ਹੈ ਤਾਂ ਓਸਨੇ ਏਹ

ਪਜ਼ੇਬ ਸਹਿਜ ਨਾਲ ਜ਼ਮੀਨ ਉੱਤੇ ਸੁੱਟ ਦਿੱਤੀ।

ਕਮਲਾ-ਏਸ ਲਈ ਕਿ ਓਹ ਜਾਣਦੀ ਸੀ ਜੋ ਮੈਨੂੰ ਢੂੰਡਣ ਵਾਸਤੇ ਬਹੁਤ ਸਾਰੇ ਆਦਮੀ ਦੌੜਨਗੇ ਅਰ ਏਧਰ ਆਕੇ ਇਸ ਪਜ਼ੇਬ ਨੂੰ ਦੇਖਣਗੇ ਕਿ ਕਿਸ਼ੋਰੀ ਏਸੇ ਹੀ ਪਾਸੇ ਗਈ ਹੈ।

ਹਰਨਾਮ-ਮੈਂ ਸਮਝਦਾ ਹਾਂ ਕਿ ਅੱਗੇ ਜਾਕੇ ਕਿਸ਼ੋਰੀ ਦੀ ਸੁੱਟੀ ਹੋਈ ਕੋਈ ਹੋਰ ਚੀਜ਼ ਭੀ ਸਾਨੂੰ ਮਿਲੇਗੀ।

ਕਮਲਾ-ਬੇਸ਼ਕ ਜ਼ਰੂਰ ਮਿਲੇਗੀ।

ਕੁਛ ਅੱਗੇ ਜਾਕੇ ਦੂਸਰੀ ਪਜ਼ੇਬ ਅਰ ਓਸਤੋਂ ਥੋੜੀ ਦੂਰ ਉੱਤੇ ਕਿਸ਼ੋਰੀ ਦੇ ਹੋਰ ਕਈ ਗਹਿਣੇ ਏਹਨਾਂ ਲੋਕਾਂ ਨੂੰ ਮਿਲੇ। ਹੁਣ ਕਮਲਾ ਨੂੰ ਕਿਸ਼ੋਰੀ ਦੇ ਏਸੇ ਰਸਤੇ ਜਾਣਦਾ ਪੂਰਾ ੨ ਵਿਸ਼ਵਾਸ ਹੋਗਿਆ ਅਰ ਏਹ ਦੋਵੇਂ ਨਿਧੜਕ ਹੋਕੇ ਰਾਜਗ੍ਰਹੀ ਵਲ ਤੁਰ ਪਏ।

—o—

## ਛੀਵਾਂ ਕਾਂਡ

ਕੌਰ ਇੰਦ੍ਰਜੀਤ ਸਿੰਘ ਜੀ ਅਜੇ ਤਕ ਓਸੇ ਰਮਣੀਕ ਅਸਥਾਨ ਵਿਚ ਬਿਰਾਜ ਰਹੇ ਹਨ, ਭਾਵੇਂ ਮਨ ਕਿਤਨਾ ਹੀ ਉਦਾਸ ਕਿਉਂ ਨ ਹੋਵੇ ਪਰ ਲਾਚਾਰ ਮਾਧਵੀ ਦੇ ਨਾਲ ਦਿਨ ਕੱਟਣੇ ਪੈਂਦੇ ਹਨ, ਹੱਛਾ ਜੋ ਹੋਵੇਗਾ ਦੇਖਿਆ ਜਾਵੇਗਾ ਇਸ ਵੇਲੇ ਤਾਂ ਪਹਿਰ ਦਿਨ ਬਾਕੀ ਰਹਿਣੁ ਤੇ ਭੀ ਕੌਰ ਇੰਦ੍ਰਜੀਤ ਸਿੰਘ ਜੀ ਕਮਰੇ ਦੇ ਅੰਦਰ ਸੁਨੈਹਰੀ ਪਾਵਿਆਂ ਵਾਲੇ ਪਲੰਘ ਦੇ ਉੱਪਰ ਆਰਾਮ ਕਰ ਰਹੇ ਹਨ, ਇਕ ਦਾਸੀ ਹੌਲੀ ੨ ਪੱਖਾ ਝੱਲ ਰਹੀ ਹੈ। ਅਸੀ ਠੀਕ ਨਹੀਂ ਕੈਹ ਸਕਦੇ ਕਿ ਓਨ੍ਹਾਂ ਨੂੰ ਨੀਂਦ ਨੇ ਘੇਰਿਆ ਹੋਇਆ ਹੈ ਜਾਂ ਜਾਨ ਬੁੱਝਕੇ ਘੇਸ ਮਾਰੀ

ਪਏ ਹਨ ਅਰ ਇਕ ਜਾਲ਼ ਵਿਚੋਂ ਨਿਕਲਨ ਦੀ ਵਿਓਂਤ ਸੋਚ ਰਹੇ ਹਨ। ਏਨਾਂ ਨੂੰ ਏਸੇਤਰਾਂ ਪਏ ਰਹਿਣ ਦੇਵੋ ਅਤੇ ਆਪ ਜ਼ਰਾ ਤਿਲੋਤਮਾ ਦੇ ਕਮਰੇ ਵਿਚ ਜਾਕੇ ਦੇਖੋ ਕਿ ਓਹ ਮਾਧਵੀ ਨਾਲ ਕਿਸਤਰਾਂ ਦੀਆਂ ਗੱਲਾਂ ਕਰ ਰਹੀ ਹੈ,ਮਾਧਵੀ ਦਾ ਹੱਸਦਾ ਹੋਇਆ ਮੂੰਹ ਦੱਸ ਰਿਹਾ ਹੈ ਕਿ ਓਹ ਹੋਰ ਦਿਨਾਂ ਪਾਸੋਂ ਅੱਜ ਬਹੁਤ ਪ੍ਰਸੰਨ ਹੈ। ਮਾਧਵੀ ਨੇ ਤਿਲੋਤਮਾ ਦਾ ਹੱਥ ਫੜਕੇ ਕਿਹਾ:-ਸਖੀ ਮੈਂ ਵੇਖਦੀ ਹਾਂ ਕਿ ਅੱਜ ਤੂੰ ਓਤਨੀ ਪ੍ਰਸੰਨ ਨਹੀਂ ਜਿਤਨੀ ਕਿ ਮੈਂ ਹਾਂ।

ਤਿਲੋਤਮਾ-ਤੁਹਾਡਾ ਪ੍ਰਸੰਨ ਹੋਣਾ ਬਹੁਤ ਠੀਕ ਹੈ।

ਮਾਧਵੀ-ਤਾਂ ਕੀ ਤੈਨੂੰ ਇਸ ਗੱਲ ਦੀ ਪ੍ਰਸੰਨਤਾ ਨਹੀਂ ਕਿ ਕਿਸ਼ੋਰੀ ਮੇਰੇ ਫੰਦੇ ਵਿਚ ਫਸ ਗਈ ਹੈ,ਅਤੇ ਹੁਣ ਏਥੇ ਇਕ ਕੈਦੀ ਵਾਂਗ ਭੋਰੇ ਵਿਚ ਬੰਦ ਹੈ?

ਤਿਲੋਤਮਾ-ਇਸ ਗੱਲ ਦੀ ਤਾਂ ਮੈਨੂੰ ਭੀ ਖੁਸ਼ੀ ਹੈ।

ਮਾਧਵੀ-ਤਾਂ ਰੰਜ ਕਿਸ ਗੱਲਦਾ ਹੈ? ਹਾਂ ਮੈਂ ਸਮਝ ਗਈ ਅਜੇ ਤਕ ਲਲਤਾ ਦੇ ਨਾ ਮੁੜ ਆਉਣ ਕਰਕੇ ਤੈਨੂੰ ਸ਼ੋਕ ਹੋਵੇਗਾ।

ਤਿਲੋਤਮਾ-ਠੀਕ ਹੈ ਲਲਤਾ ਵਲੋਂ ਭੀ ਮੈਂ ਬਹੁਤ ਕੁਛ ਸੋਚ ਰਹੀ ਹਾਂ ਮੈਨੂੰ ਤਾਂ ਵਿਸ਼ਵਾਸ ਹੋਗਿਆ ਹੈ ਕਿ ਉਸਨੂੰ ਕਮਲਾ ਨੇ ਪਕੜ ਲਿਆ ਹੈ।

ਮਾਧਵੀ-ਤਾਂ ਓਸਨੂੰ ਛੁਡਾਉਂਣ ਦਾ ਯਤਨ ਕਰਨਾ ਚਾਹੀਦਾ ਹੈ।

ਤਿਲੋਤਮਾ-ਮੈਨੂੰ ਏਤਨਾ ਵੇਹਲ ਹੀ ਨਹੀਂ ਕਿ ਓਸਨੂੰ ਛੁਡਾਉਂਣ ਲਈ ਜਾਵਾਂ ਕਿਉਂਕਿ ਮੇਰੇ ਹੱਥ ਪੈਰ ਤਾਂ ਕਿਸੇ ਹੋਰ ਹੀ ਚਿੰਤਾ ਨੇ ਨਕਾਰੇ ਕਰ ਛੱਡੇ ਹਨ। ਜਿਸਦੀ ਤੈਨੂੰ ਜ਼ਰਾ ਭੀ ਖਬਰ ਨਹੀਂ, ਜੇ ਖਬਰ ਹੁੰਦੀ ਤਾਂ ਅੱਜ ਤੂੰ ਭੀ ਮੇਰੇ ਵਾਂਗ ਉਦਾਸ ਹੁੰਦੀਓਂ।

ਤਿਲੋਤਮਾ ਦੀ ਇਸ ਗੱਲ ਨੇ ਮਾਧਵੀ ਨੂੰ ਤ੍ਰਬਕਾ ਦਿੱਤਾ ਅਰ ਓਹ ਘਬਰਾਕੇ ਤਿਲੋਤਮਾ ਦੇ ਮੂੰਹ ਵਲ ਦੇਖਨ ਲੱਗ ਪਈ।

ਤਿਲੋਤਮਾ-ਮੂੰਹ ਵਲ ਕੀ ਤਕਦੀ ਹੈਂ ਮੈਂ ਝੂਠ ਤਾਂ ਨਹੀਂ ਬੋਲਦੀ ਤੂੰ ਤਾਂ ਮੌਜਾਂ ਮਾਨਣ ਵਿਚ ਅਜੇਹੀ ਮਸਤ ਹੋਈ ੨ ਹੈਂ ਕਿ ਦੀਨ ਦੁਨੀਆਂ ਦੀ ਸੁੱਧ ਨਹੀਂ, ਤੂੰ ਨਹੀਂ ਜਾਣਦੀ ਕਿ ਦੋ ਚਾਰ ਦਿਨਾਂ ਵਿਚ ਹੀ ਤੇਰੇ ਤੇ ਕੇਹੀ ਬਿਪਤਾ ਪੈਣ ਵਾਲੀ ਹੈ । ਕੀ ਤੈਨੂੰ ਨਿਸਚਾ ਹੈ ਕਿ ਕਿਸ਼ੋਰੀ ਤੇਰੀ ਕੈਦ ਵਿਚ ਰਹੇਗੀ ? ਕੁਛ ਬਾਹਰ ਦੀ ਭੀ ਖਬਰ ਹੈ ਕਿ ਕੀ ਕੁਛ ਹੋ ਰਿਹਾ ਹੈ? ਕੀ ਬਦਨਾਮੀ ਝੱਲਨ ਵਾਸਤੇ ਹੀ ਤੂੰ ਗਯਾ ਦਾ ਰਾਜ ਕਰ ਰਹੀ ਹੈਂ ? ਮੈਂ ਪੰਜਾਹ ਵਾਰੀ ਤੈਨੂੰ ਸਮਝਾ ਚੁੱਕੀ ਹਾਂ ਕਿ ਆਪਣੇ ਚਾਲ ਚੱਲਣ ਨੂੰ ਠੀਕ ਕਰ ਪਰ ਤੂੰ ਇਕ ਨ ਸੁਣ ਲਾਚਾਰ ਤੈਨੂੰ ਤੇਰੀ ਮਰਜ਼ੀ ਉੱਤੇ ਛੱਡ ਦਿੱਤਾ ਅਤੇ ਪ੍ਰੇਮ ਦੇ ਕਾਰਨ ਤੇਰੀ ਆਗਯਾ ਮੰਨਦੀ ਰਹੀ, ਪਰ ਹੁਣ ਮੇਰੀ ਕੋਈ ਪੇਸ਼ ਨਹੀਂ ਜਾਂਦੀ।

ਮਾਧਵੀ-ਤਿਲੋਤਮਾ ਤੈਨੂੰ ਕੀ ਹੋਗਿਆ ਹੈ ਜੋ ਏਤਨਾ ਭੁੜਕ ਰਹੀ ਹੈਂ ? ਅਜੇਹੀ ਕੇਹੜੀ ਬਿਪਤਾ ਆ ਪਈ ਹੈ ਜਿਸਨੇ ਤੈਨੂੰ ਘਬਰਾ ਦਿੱਤਾ ਹੈ ? ਕੀ ਤੂੰ ਨਹੀਂ ਜਾਣਦੀ ਕਿ ਦੀਵਾਨ ਸਾਹਿਬ ਇਸ ਰਾਜ ਦਾ ਪ੍ਰਬੰਧ ਕੇਹਾ ਚੰਗਾ ਕਰ ਰਹੇ ਹਨ ਸੈਨਾਪਤਿ ਅਤੇ ਕੋਤਵਾਲ ਭੀ ਆਪਣੇ ਕੰਮ ਵਿਚ ਕਿਤਨੇ ਹੁਸ਼ਿਯਾਰ ਹਨ ? ਕੀ ਓਨ੍ਹਾਂ ਦੇ ਹੁੰਦਿਆਂ ਕੋਈ ਸਾਡੇ ਰਾਜ ਵਿਚ ਵਿਘਨ ਪਾ ਸਕਦਾ ਹੈ?

ਤਿਲੋਤਮਾ-ਹਾਂ ਠੀਕ ਹੈ ਏਨਾਂ ਤਿੰਨਾਂ ਦੇ ਹੁੰਦਿਆਂ ਕੋਈ ਵਿਘਨ ਨਹੀਂ ਪਾ ਸਕਦਾ ਪਰ ਤੈਨੂੰ ਤਾਂ ਏਨਾਂ ਤਿੰਨਾਂ ਦੀ ਖਬਰ ਨਹੀਂ, ਕੋਤਵਾਲ ਸਾਹਿਬ ਤਾਂ ਨਰਕ ਪਧਾਰ ਹੀ ਚੁੱਕੇ ਹਨ ਤੇ

ਦੀਵਾਨ ਸਾਹਿਬ ਅਤੇ ਸੈਨਾਪਤ ਭੀ ਅੱਜ ਕੱਲ ਹੀ ਗਏ ਸਮ ਸਗੋਂ ਜੇ ਚਲੇ ਭੀ ਗਏ ਹੋਣ ਤਾਂ ਕੋਈ ਅਚੰਭਾ ਨਹੀਂ ।

ਮਾਧਵੀ--ਏਹ ਤੂੰ ਕੀ ਕਹਿ ਰਹੀ ਹੈਂ ?

ਤਿਲੋਤਮਾ-ਜੀ ਹਾਂ ਮੈਂ ਬਿਲਕੁਲ ਠੀਕ ਕਹਿੰਦੀ ਹਾਂ ਬਿਨਾਂ ਔਖਿਆਈਓਂ ਹੀ ਏਹ ਰਾਜ ਬੀਰੇਂਦ੍ਰ ਸਿੰਘ ਦਾ ਹੋਇਆ ਚਾਹੁੰਦਾ ਹੈ ਏਸੇ ਵਾਸਤੇ ਕਹਿੰਦੀ ਸਾਂ ਕਿ ਇੰਦ੍ਰਜੀਤ ਸਿੰਘ ਨੂੰ ਆਪਣੇ ਘਰ ਨ ਰੱਖ ਓਨਾਂ ਦਾ ਇਕ ਇਕ ਏਯਾਰ ਆਫਤ ਹੈ ਮੈਂ ਕਈਆਂ ਦਿਨਾਂ ਤੋਂ ਓਨਾਂ ਲੋਕਾਂ ਦੀ ਕਾਰਰਵਾਈ ਵੇਖ ਰਹੀ ਹਾਂ, ਓਨਾਂ ਲੋਕਾਂ ਨੂੰ ਛੇੜਨਾ ਅਜੇਹਾ ਹੈ ਜੇਹੀ ਬਰੂਦ ਨੂੰ ਅੱਗ ਲਾਉਣੀ।

ਮਾਧਵੀ-ਕੀ ਬੀਰੇਂਦ੍ਰ ਸਿੰਘ ਨੂੰ ਪਤਾ ਲੱਗ ਗਿਆ ਕਿ ਓਸਦਾ ਪੁਤ੍ਰ ਏਥੇ ਕੈਦ ਹੈ ?

ਤਿਲੋਤਮਾ-ਪਤਾ ਨਹੀਂ ਲੱਗਾ ਤਾਂ ਐਵੇਂ ਓਨਾਂ ਦੇ ਏਯਾਰ ਏਥੇ ਪਹੁੰਚਕੇ ਬਖੇੜਾ ਮਚਾ ਰਹੇ ਹਨ ।

ਮਾਧਵੀ-ਤਾਂ ਤੂੰ ਮੈਨੂੰ ਖਬਰ ਕਿਉਂ ਨਹੀਂ ਕੀਤੀ ?

ਤਿਲੋਤਮਾ-ਖਬਰ ਕਾਹਦੀ ਕਰਦੀ ? ਤੈਨੂੰ ਏਸ ਖਬਰ ਨੂੰ ਸੁਣਨ ਵਾਸਤੇ ਵੇਹਲ ਭੀ ਸੀ ?

ਮਾਧਵੀ-ਤਿਲੋਤਮਾ ਅਜੇਹੀਆਂ ਸਾੜਵੀਆਂ ਗੱਲਾਂ ਕਹਿਣੀਆਂ ਛੱਡ ਦੇਹ ਅਤੇ ਮੈਨੂੰ ਠੀਕ ੨ ਦੱਸ ਕਿ ਕੀ ਹੋਇਆ ਹੈ ਅਤੇ ਕੀ ਹੋ ਰਿਹਾ ਹੈ, ਮੈਂ ਤਾਂ ਤੇਰੇ ਹੀ ਭਰੋਸੇ ਭੁੜਕ ਰਹੀ ਸਾਂ ਮੈਂ ਚੰਗੀ ਤਰਾਂ ਜਾਣਦੀ ਹਾਂ ਕਿ ਬਿਨਾਂ ਤੇਰੇ ਹੋਰ ਕੋਈ ਮੇਰੀ ਰਛਿਆ ਕਰਨਵਾਲਾ ਨਹੀਂ, ਮੈਨੂੰ ਨਿਸਚਾ ਸੀ ਕਿ ਜਦ ਤਕ ਮੈਂ ਏਨਾਂ ਚਾਰੇ ਪਹਾੜੀਆਂ ਦੇ ਵਿਚ ਬੈਠੀ ਹਾਂ ਤਦ ਤਕ ਮੇਰੇ ਤੇ ਕੋਈ ਬਿਪਤਾ ਨ ਪਵੇਗੀ ਪਰ ਹੁਣ ਤੇਰੀਆਂ ਗੱਲਾਂ ਤੋਂ ਏਹ ਆਸ਼ਾ ਉੱਕੀ ਹੀ ਉੱਡ ਗਈ ਹੈ ।

ਤਿਲੋਤਮਾ—ਠੀਕ ਹੈ ਏਹ ਭਰੋਸਾ ਕਦੇ ਨਹੀਂ ਰੱਖਣਾ ਚਾਹੀਦਾ। ਇਸ ਵਿਚ ਭੀ ਕੋਈ ਸੰਦੇਹ ਨਹੀਂ ਕਿ ਮੈਂ ਤੇਰੇ ਵਾਸਤੇ ਜਾਨ ਦੇਣ ਨੂੰ ਤਿਆਰ ਹਾਂ ਪਰ ਤੂੰ ਆਪਹੀ ਦੱਸ ਕਿ ਬੀਰੇਂਦ੍ਰ ਸਿੰਘ ਦੇ ਏਯਾਰਾਂ ਦਾ ਟਾਕਰਾ ਮੈਂ ਕਿਸਤਰਾਂ ਕਰ ਸਕਦੀ ਹਾਂ? ਇਕ ਵਿਚਾਰੀ ਲਲਤਾ ਮੇਰੀ ਸਹਾਇਕ ਸੀ ਸੋ ਓਹ ਭੀ ਕਿਸ਼ੋਰੀ ਨੂੰ ਫਸਾਕੇ ਆਪ ਪਕੜੀ ਗਈ ਹੈ, ਹੁਣ ਕੱਲੀ ਮੈਂ ਕੀ ਕੀ ਕਰਾਂ?

ਮਾਧਵੀ—ਤੂੰ ਸਭ ਕੁਛ ਕਰ ਸਕਦੀ ਹੈਂ ਹਿੰਮਤ ਨ ਹਾਰ, ਹਛਾ ਏਹ ਦੱਸ ਕਿ ਬੀਰੇਂਦ੍ਰ ਸਿੰਘ ਦੇ ਏਯਾਰ ਏਥੇ ਕਿਸਤਰਾਂ ਆਏ ਹਨ ਅਤੇ ਏਥੇ ਕੀ ਕਰ ਰਹੇ ਹਨ ?

ਤਿਲੋਤਮਾ—ਹਛਾ ਸੁਣ ਮੈਂ ਸਭ ਕੁਛ ਦੱਸਦੀ ਹਾਂ, ਏਹ ਤਾਂ ਮੈਂ ਨਹੀਂ ਜਾਣਦੀ ਕਿ ਪਹਿਲੇ ਪਹਿਲ ਏਥੇ ਕੌਣ ਆਇਆ ਹੈ, ਹਾਂ ਜਦ ਤੋਂ ਏਥੇ ਚਪਲਾ ਆਈ ਹੈ ਤਦ ਤੋਂ ਥੋੜਾ ਬਹੁਤ ਹਾਲ ਜਾਣਦੀ ਹਾਂ ?

ਮਾਧਵੀ—(ਤ੍ਰਬੁਕ ਕੇ) ਕੀ ਚਪਲਾ ਏਥੇ ਪਹੁੰਚ ਗਈ ਹੈ ?

ਤਿਲੋਤਮਾ—ਹਾਂ ਪਹੁੰਚ ਗਈ ਹੈ, ਓਸਨੇ ਏਥੇ ਪਹੁੰਚਕ ਓਸ ਸੁਰੰਗ ਦੀ ਦੂਸਰੀ ਕੁੰਜੀ ਭੀ ਬਨਾ ਲਈ ਹੈ ਜਿਸ ਰਸਤੇ ਤੂੰ ਆਉਂਦੀ ਜਾਂਦੀ ਹੈਂ ਅਰ ਜਿਸ ਵਿਚ ਤੂੰ ਕਿਸ਼ੋਰੀ ਨੂੰ ਕੈਦ ਕੀਤਾ ਹੋਇਆ ਹੈ। ਇਕ ਦਿਨ ਰਾਤ ਨੂੰ ਜਦ ਤੂੰ ਇੰਦ੍ਰਜੀਤ ਸਿੰਘ ਨੂੰ ਸੁੱਤਾ ਛੱਡਕੇ ਦੀਵਾਨ ਸਾਹਿਬ ਨੂੰ ਮਿਲਣ ਲਈ ਗਈ ਸੀ ਤਾਂ ਚਪਲਾ ਭੀ ਇੰਦ੍ਰਜੀਤ ਸਿੰਘ ਨੂੰ ਨਾਲ ਲੈਕੇ ਆਪਣੀ ਕੁੰਜੀ ਨਾਲ ਬੂਹਾ ਖੋਲ ਤੇਰੇ ਪਿਛੇ ੨ ਗਈ ਅਰ ਲੁਕਕੇ ਤੇਰਾ ਅਤੇ ਦੀਵਾਨ ਸਾਹਿਬ ਦਾ ਸਾਰਾ ਹਾਲ ਵੇਖ ਆਈ ਹੈ ਏਹ ਨਾ ਸਮਝ ਕਿ

ਇੰਦ੍ਰਜੀਤ ਸਿੰਘ ਵਿਚਾਰਾ ਸਿੱਧਾ ਸਾਧਾ ਹੈ ਅਰ ਤੇਰਾ ਹਾਲ ਨਹੀਂ ਜਾਣਦਾ ਏਹ ਸਭ ਕੁਛ ਜਾਣਦਾ ਹੈ।

ਮਾਧਵੀ-(ਕੁਛ ਚਿਰ ਸੋਚ ਸਾਗਰ ਵਿਚ ਡੁੱਬੀ ਰਹਿਣ ਦੇ ਪਿਛੋਂ) ਤੂੰ ਚਪਲਾ ਨੂੰ ਕਿਸਤਰਾਂ ਵੇਖਿਆ ?

ਤਿਲੋਤਮਾ-ਮੇਰਾ (ਸਗੋਂ ਲਲਤਾ ਦਾ ਭੀ) ਨਿਯਮ ਹੈ ਕਿ ਰਾਤ ਨੂੰ ਤਿੰਨ ਚਾਰ ਵਾਰੀ ਉੱਠਕੇ ਏਧਰ ਓਧਰ ਫਿਰਦੀ ਹੁੰਦੀ ਹਾਂ ਓਸ ਵੇਲੇ ਮੈਂ ਆਪਣੇ ਦਲਾਨ ਵਿਚ ਥੰਮਦੇ ਓਹਲੇ ਖਲੋਤੀ ਹੋਈ ਏਧਰ ਓਧਰ ਵੇਖ ਰਹੀ ਸਾਂ ਜਦ ਚਪਲਾ ਤੇ ਇੰਦ੍ਰਜੀਤ ਸਿੰਘ ਤੇਰਾ ਹਾਲ ਵੇਖਕੇ ਮੁੜੇ ਸਨ, ਓਸਤੋਂ ਪਿਛੋਂ ਓਹ ਬੜਾ ਚਿਰ ਨਹਿਰ ਦੇ ਕੰਢੇ ਬੈਠੇ ਗੱਲਾਂ ਕਰਦੇ ਰਹੇ ਬੱਸ ਓਸੇ ਵੇਲੇ ਤੋਂ ਮੈਂ ਹੁਸ਼ਿਆਰ ਹੋਗਈ ਅਰ ਆਪਣੀ ਕਾਰਰਵਾਈ ਕਰਨ ਲੱਗੀ।

ਮਾਧਵੀ-ਏਸਦੇ ਪਿਛੋਂ ਫੇਰ ਭੀ ਕੁਛ ਹੋਇਆ ?

ਤਿਲੋਤਮਾ-ਹਾਂ ਬਹੁਤ ਕੁਛ ਹੋਇਆ । ਸੁਣੋਂ ਮੈਂ ਦੱਸਦੀ ਹਾਂ ! ਦੂਸਰੇ ਦਿਨ ਮੈਂ ਲਲਤਾ ਨੂੰ ਨਾਲ ਲੈਕੇ ਓਸ ਤਲਾਓ ਉੱਤੇ ਗਈ ਦੇਖਿਆ ਕਿ ਬੀਰੇਂਦ੍ਰ ਸਿੰਘ ਦੇ ਕਈ ਏਯਾਰ ਬੈਠੇ ਗੱਲਾਂ ਕਰ ਰਹੇ ਹਨ, ਮੈਂ ਲੁਕ ਕੇ ਓਨ੍ਹਾਂ ਦੀ ਸਾਰੀ ਗੱਲ ਬਾਤ ਸੁਣੀ ਮਲੂਮ ਹੋਇਆ ਕਿ ਓਹ ਲੋਕ ਦੀਵਾਨ ਸਾਹਿਬ ਸੈਨਾਪਤੀ ਅਤੇ ਕੋਤਵਾਲ ਜੀ ਨੂੰ ਫੜਨਾ ਚਾਹੁੰਦੇ ਹਨ ਮੈਨੂੰ ਓਸ ਵੇਲੇ ਇਕ ਠੱਠਾ ਸੁੱਝਿਆ ਜਦ ਓਹ ਲੋਗ ਸਲਾਹ ਪੱਕੀ ਕਰਕੇ ਓਥੋਂ ਤੁਰਨ ਲੱਗੇ ਤਾਂ ਮੈਂ ਕੁਛ ਪਰੇ ਹੋਕੇ ਇਕ ਨਿੱਛ ਮਾਰੀ ਅਤੇ ਝੱਟ ਦੌੜ ਆਈ।

ਮਾਧਵੀ-(ਮੁਸਕ੍ਰਾਕੇ) ਓਹ ਤਾਂ ਬਹੁਤ ਘਬਰਾਏ ਹੋਣਗੇ ?

ਤਿਲੋਤਮਾ-ਹਾਂ ਬੜੇ ਘਬਰਾਏ ਅਰ ਓਸੇ ਵੇਲੇ ਗਾਲ

ਮੰਦਾ ਬਕਣ ਲੱਗ ਪਏ ਪਰ ਅਸਾਂ ਦੋਹਾਂ ਨੇ ਓਥੇ ਠਹਿਰਨਾ ਉਚਿਤ ਨ ਸਮਝਿਆ।

ਮਾਧਵੀ-ਫੇਰ ਕੀ ਹੋਇਆ ?

ਤਿਲੋਤਮਾ-ਮੈਂ ਤਾਂ ਸੋਚਿਆ ਸੀ ਕਿ ਓਹ ਨਿੱਛ ਤੋਂ ਡਰਕੇ ਆਪਣਾ ਕੰਮ ਨਾ ਕਰਨਗੇ ਪਰ ਅਜੇਹਾ ਨ ਹੋਇਆ ਦੋ ਦਿਨਾਂ ਦੇ ਯਤਨ ਨਾਲ ਹੀ ਉਨ੍ਹਾਂ ਨੇ ਕੋਤਵਾਲ ਸਾਹਿਬ ਨੂੰ ਫੜ ਲਿਆ, ਭੈਰੋਂ ਸਿੰਘ ਅਤੇ ਤਾਰਾ ਸਿੰਘ ਨੇ ਓਨ੍ਹਾਂ ਨੂੰ ਬੜਾ ਧੋਖਾ ਦਿੱਤਾ।

ਇਸਦੇ ਪਿਛੋਂ ਤਿਲੋਤਮਾ ਨੇ ਕੋਤਵਾਲ ਸਾਹਿਬ ਦੇ ਫੜੇ ਜਾਣ ਦਾ ਪੂਰਾ੨ ਹਾਲ ਜਿਹਾਕੁ ਅਸੀ ਉਪਰ ਲਿਖ ਆਏ ਹਾਂ ਮਾਧਵੀ ਨੂੰ ਦਸਿਆ ਨਾਲ ਇਹ ਭੀ ਕਹਿ ਦਿੱਤਾ ਕਿ ਦੀਵਾਨ ਸਾਹਿਬ ਨੂੰ ਭੀ ਭਰਮ ਪੈ ਗਿਆ ਹੈ ਕਿ ਤੂੰ ਕਿਸੇ ਆਦਮੀ ਨੂੰ ਏਥੇ ਲਿਆਕੇ ਰਖਿਆ ਹੋਇਆ ਹੈ ਜਿਸਦੇ ਨਾਲ ਆਨੰਦ ਮੌਜਾਂ ਕਰਦੀ ਹੈਂ।

ਤਿਲੋਤਮਾ ਦੀ ਜ਼ਬਾਨੀ ਸਭ ਹਾਲ ਸੁਣਕੇ ਮਾਧਵੀ ਸੋਚ ਸਾਗਰ ਵਿਚ ਗੋਤੇ ਖਾਣ ਲਗ ਪਈ ਅਰ ਅੱਧੇ ਘੰਟੇ ਤਕ ਉਸਨੂੰ ਸਰੀਰ ਦੀ ਸੁਧ ਨਾ ਰਹੀ ਉਸਦੇ ਪਿਛੋਂ ਉਸਨੇ ਆਪਣੇ ਆਪ ਨੂੰ ਸੰਭਾਲਿਆ ਅਰ ਫੇਰ ਤਿਲੋਤਮਾ ਨਾਲ ਗੱਲ ਬਾਤ ਆਰੰਭ ਦਿੱਤੀ।

ਮਾਧਵੀ-ਹਛਾ ਜੋ ਹੋਇਆ ਸੋ ਹੋਇਆ,ਇਹ ਦੱਸ ਕਿ ਹੁਣ ਕੀ ਕਰਨਾ ਚਾਹੀਦਾ ਹੈ ?

ਤਿਲੋਤਮਾ-ਉਚਿਤ ਤਾਂ ਏਹੋ ਹੀ ਹੈ ਕਿ ਇੰਦ੍ਰਜੀਤ ਸਿੰਘ ਅਤੇ ਕਿਸ਼ੋਰੀ ਨੂੰ ਛੱਡ ਦੇਹ ਬੱਸ ਫੇਰ ਤੇਰਾ ਕੋਈ ਕੁਛ ਨਾ ਵਿਗਾੜੇਗਾ।

ਮਾਧਵੀ-( ਤਿਲੋਤਮਾ ਦੇ ਪੈਰਾਂ ਤੇ ਡਿਗ ਕੇ ਰੋ ਕੇ ) ਇਹ ਨ ਕਹੋ ਜੇ ਤੈਨੂੰ ਮੇਰੇ ਨਾਲ ਸੱਚਾ ਪਿਆਰ ਹੈ ਤਾਂ ਅਜੇਹਾ ਕਰਨ

ਲਈ ਜਿਦ ਨਾ ਕਰ ਭਾਵੇਂ ਮੇਰਾ ਸਿਰ ਵੱਢ ਲੈ ਪਰ ਇੰਦ੍ਰਜੀਤ ਸਿੰਘ ਨੂੰ ਛੱਡਣ ਲਈ ਜਿਦ ਨ ਕਰ।

ਤਿਲੋਤਮਾ–ਸ਼ੋਕ ! ਕਿ ਇਨ੍ਹਾਂ ਗੱਲਾਂ ਦੀ ਖਬਰ ਮੈਂ ਦੀਵਾਨ ਸਾਹਿਬ ਨੂੰ ਭੀ ਨਹੀਂ ਕਰ ਸਕਦੀ, ਹਛਾ ਮੈਂ ਹਿੰਮਤ ਕਰਾਂਗੀ ਪਰ ਪੂਰੀ ਤਰਾਂ ਕਹਿ ਨਹੀਂ ਸਕਦੀ ਜੋ ਕੀ ਹੋਵੇਗਾ।

ਮਾਧਵੀ–ਤੂੰ ਚਾਹੇਂਗੀ ਤਾਂ ਸਭ ਕੰਮ ਹੋ ਜਾਵੇਗਾ।

ਤਿਲੋਤਮਾ-ਪਹਿਲਾ ਤਾਂ ਮੈਨੂੰ ਲਲਤਾ ਨੂੰ ਛੁਡਾਉਂਣਾ ਚਾਹੀਦਾ ਹੈ।

ਮਾਧਵੀ-ਜਰੂਰ।

ਤਿਲੋਤਮਾ-ਹਾਂ ਇਕ ਕੰਮ ਏਸ ਤੋਂ ਭੀ ਪਹਿਲਾਂ ਕਰਨਾ ਚਾਹੀਦਾ ਹੈ ਨਹੀਂ ਤਾਂ ਕਿਸ਼ੋਰੀ ਇਕ ਦੋ ਦਿਨਾਂ ਵਿਚ ਹੀ ਏਥੋਂ ਉੱਡ ਜਾਵੇਗੀ ਅਰ ਅਚੰਭਾ ਨਹੀਂ ਜੋ ਬੀਰੇਂਦ੍ਰ ਸਿੰਘ ਦੇ ਕਈ ਏਯਾਰ ਭੀ ਏਥੇ ਪਹੁੰਚ ਕੇ ਲੁਟ ਮਚਾ ਦੇਣ॥

ਮਾਧਵੀ-ਸ਼ਾਇਦ ਤੇਰਾ ਭਾਵ ਓਸ ਪਾਣੀ ਵਾਲੀ ਸੁਰੰਗ ਨੂੰ ਬੰਦ ਕਰ ਦੇਣ ਤੋਂ ਹੈ।

ਤਿਲੋਤਮਾ-ਹਾਂ !

ਮਾਧਵੀ–ਮੈਂ ਭੀ ਏਹੋ ਉਚਿਤ ਸਮਝਦੀ ਹਾਂ,ਮੈਂ ਸੋਚਦੀ ਹਾਂ ਕਿ ਜਰੂਰ ਉਸ ਦਿਨ ਕੋਈ ਏਯਾਰ ਉਸੇ ਪਾਣੀ ਵਾਲੀ ਸੁਰੰਗ ਦੇ ਰਸਤੇ ਏਥੇ ਆਯਾ ਸੀ ਜਿਸਦੀ ਦੇਖਾ ਦਾਖੀ ਇੰਦ੍ਰਜੀਤ ਸਿੰਘ ਜੀ ਉਸ ਸੁਰੰਗ ਵਿਚ ਵੜੇ ਸਨ ਪਰ ਵਿਚਾਰੇ ਪਾਣੀ ਵਿਚ ਅੱਗੇ ਨਹੀਂ ਜਾ ਸਕੇ ਅਰ ਮੁੜ ਆਇ ਜਰੂਰ ਉਸ ਸੁਰੰਗ ਨੂੰ ਚੰਗੀ ਤਰਾਂ ਬੰਦ ਕਰ ਦੇਵੋ ਤਾਂ ਕਿ ਕੋਈ ਏਯਾਰ ਨ ਆ ਸਕੇ ਤੁਹਾਡੇ ਆਉਣ ਜਾਣ ਲਈ ਤਾਂ ਓਹ ਰਸਤਾ ਹੈ ਹੀ ਜਿਧਰੋਂ ਮੈਂ ਆਉਂਦੀ ਜਾਂਦੀ ਹਾਂ, ਹਾਂ ਇਕ ਗੱਲ ਹੋਰ ਹੈ ਤੂੰ ਜਾਕੇ ਆਪਣੇ ਪਿਤਾ ਨੂੰ ਮੇਰੀ ਸਹਾਇਤਾ

ਲਈ ਕਿਉਂ ਨਹੀਂ ਲੈ ਆਉਂਦੀ ਓਨ੍ਹਾਂ ਦੀ ਅਰ ੇ ੇ ਪਿਤਾ ਦੀ ਤਾਂ ਬੜੀ ਮਿਤ੍ਰਤਾ ਸੀ ਪਰ ਸ਼ੋਕ ਕਿ ਅਜ ਕਲ ਓਹ ਬਹੁਤ ਰੰਜ ਹਨ।

ਤਿਲੋਤਮਾ–ਮੈਂ ਕਲ ਓਨ੍ਹਾਂ ਦੇ ਪਾਸ ਗਈ ਸਾਂ ਓਹ ਕਿਸੇ ਤਰਾਂ ਨਹੀਂ ਮੰਨਦੇ ਮੈਨੂੰ ਬੜਾ ਹੀ ਗੁੱਸਾ ਹੈ ਓਹ ਮੇਰੇ ਨਾਲ ਭੀ ਵਿਗੜ ਪਏ ਸਨ ਜੇ ਮੈਂ ਝਟਪਟ ਓਥੋਂ ਨ ਚਲੀ ਆਉਂਦੀ ਤਾਂ ਬੇ ਇੱਜ਼ਤੀ ਨਾਲ ਕਢਵਾ ਦੇਂਦੇ ਹੁਣ ਮੈਂ ਕਦੀ ਓਨ੍ਹਾਂ ਦੇ ਪਾਸ ਨ ਜਾਵਾਂਗੀ।

ਮਾਧਵੀ–ਹਛਾ ਜੋ ਮੇਰੇ ਭਾਗਾਂ ਵਿਚ ਹੈ ਸੋ ਭੋਗਾਂਗੀ। ਹਛਾ ਹੁਣ ਤਾਂ ਸਭਨਾਂ ਦਾ ਆਉਂਣਾਂ ਜਾਣਾ ਏਸੇ ਸੁਰੰਗ ਦੇ ਰਸਤੇ ਹੋਵੇਗਾ ਤਾਂ ਕਿਸ਼ੋਰੀ ਨੂੰ ਓਥੋਂ ਕੱਢਕੇ ਕਿਸੇ ਹੋਰ ਥਾਂ ਰਖਣਾ ਚਾਹੀਦਾ ਹੈ।

ਤਿਲੋਤਮਾ-ਓਸ ਸੁਰੰਗ ਤੋਂ ਚੰਗੀ ਥਾਂ ਹੋਰ ਕੇਹੜੀ ਹੈ ਜਿਥੇ ਓਸਨੂੰ ਰਖੇਂਗੀ ਦੀਵਾਨ ਸਾਹਿਬ ਦਾ ਭੀ ਤਾਂ ਡਰ ਹੈ।

ਥੋੜਾ ਚਿਰ ਤਕ ਏਨਾਂ ਦੋਹਾਂ ਦੀਆਂ ਹੋਰ ਗੱਲਾਂ ਹੁੰਦੀਆਂ ਰਹੀਆਂ ਇਸਦੇ ਪਿਛੋਂ ਇੰਦ੍ਰਜੀਤ ਸਿੰਘ ਦੇ ਜਾਗਣ ਦੀ ਖਬਰ ਪਹੁੰਚੀ, ਤ੍ਰਿਕਾਲਾਂ ਹੋ ਹੀ ਚੁਕੀਆਂ ਸਨ ਮਾਧਵੀ ਉਠਕੇ ਓਨ੍ਹਾਂ ਦੇ ਪਾਸ ਗਈ ਅਤੇ ਤਿਲੋਤਮਾ ਪਾਣੀ ਵਾਲੀ ਸੁਰੰਗ ਨੂੰ ਬੰਦ ਕਰਨ ਦੇ ਆਹਰ ਵਿਚ ਲਗੀ।

ਪਾਠਕ ਜੀ ! ਇਹ ਤਾਂ ਬੜਾ ਹਨੇਰ ਹੋਗਿਆ ਤਿਲੋਤਮਾ ਨੇ ਚਲਾਕੀ ਨਾਲ ਬੀਰੇਂਦ੍ਰ ਸਿੰਘ ਦੇ ਏਯਾਰਾਂ ਦੀ ਸਾਰੀ ਕਾਰਰ-ਵਾਈ ਦੇਖ ਲਈ, ਮਾਧਵੀ ਅਤੇ ਤਿਲੋਤਮਾ ਦੀ ਗੱਲ ਬਾਤ ਤੋਂ ਆਪ ਏਹ ਜਾਣ ਹੀ ਗਏ ਹੋਵੋਗੇ ਕਿ ਵਿਚਾਰੀ ਕਿਸ਼ੋਰੀ ਭੀ ਓਸੇ ਸੁਰੰਗ ਵਿਚ ਕੈਦ ਕੀਤੀ ਗਈ ਹੈ ਜਿਸ ਦੀ ਕੁੰਜੀ ਚਪਲਾ

ਨੇ ਬਨਾਈ ਸੀ ਜਾਂ ਜਿਸ ਸੁਰੰਗ ਦੇ ਰਸਤੇ ਚਪਲਾ ਅਤੇ ਕੌਰ ਇੰਦ੍ਰਜੀਤ ਸਿੰਘ ਨੇ ਜਾਕੇ ਏਹ ਮਲੂਮ ਕਰ ਲਿਆ ਸੀ ਕਿ ਓਹ ਕਿਥੇ ਜਾਂਦੀ ਅਰ ਕੀ ਕਰਦੀ ਹੈ, ਓਸ ਸੁਰੰਗ ਦੀ ਦੂਸਰੀ ਕੁੰਜੀ ਤਾਂ ਹੈ ਹੀ ਸੀ ਕਿਸ਼ੋਰੀ ਨੂੰ ਛੁਡਾਉਂਨਾ ਚਪਲਾ ਵਾਸਤੇ ਕੋਈ ਵਡੀ ਗੱਲ ਨਹੀਂ ਸੀ ਜੇ ਤਿਲੋਤਮਾ ਹੁਸ਼ਿਯਾਰ ਹੋਕੇ ਓਸਦੇ ਆਉਣ ਜਾਣ ਵਾਲਾ ਰਸਤਾ ਅਰਥਾਤ ਪਾਣੀ ਵਾਲੀ ਸੁਰੰਗ ਜਿਸ ਵਿਚ ਇੰਦ੍ਰਜੀਤ ਸਿੰਘ ਜੀ ਗਏ ਸਨ ਅਤੇ ਅੱਗੇ ਪਾਣੀ ਵੇਖਕੇ ਮੁੜ ਆਏ ਸਨ ਪੱਥਰ ਨਾਲ ਚੰਗੀਤਰਾਂ ਬੰਦ ਨ ਕਰ ਦੇਂਦੀ। ਕੌਰ ਇੰਦ੍ਰਜੀਤ ਸਿੰਘ ਨੂੰ ਭੀ ਚੰਗੀ ਤਰਾਂ ਮਲੂਮ ਹੋਗਿਆ ਸੀ ਕਿ ਸਾਡੇ ਏਯਾਰ ਏਸੇ ਰਸਤੇ ਆਉਂਦੇ ਜਾਂਦੇ ਹਨ ਹੁਣ ਓਨ੍ਹਾਂ ਨੇ ਆਪਣੀ ਅੱਖੀਂ ਇਹ ਬੀ ਦੇਖ ਲਿਆ ਕਿ ਓਹ ਸੁਰੰਗ ਚੰਗੀ ਤਰਾਂ ਬੰਦ ਕੀਤੀ ਗਈ, ਹੁਣ ਓਨ੍ਹਾਂ ਦੀ ਨਿਰਾਸਤਾ ਵਧਨ ਲੱਗ ਪਈ ਓਨ੍ਹਾਂ ਨੇ ਸਮਝ ਲਿਆ ਕਿ ਹੁਣ ਚਪਲਾ ਦਾ ਮੇਲ ਨ ਹੋਵੇਗਾ ਇਸ ਗੱਲਦਾ ਭੀ ਪਤਾ ਨਹੀਂ ਲੱਗੇਗਾ ਕਿ ਬਾਹਰ ਸਾਡੇ ਛੁਡਾਉਣ ਦੇ ਕੀ ਕੁਛ ਯਤਨ ਹੋ ਰਹੇ ਹਨ। ਸੁਰੰਗ ਦੀ ਨਵੀਂ ਕੁੰਜੀ ਜੋ ਚਪਲਾ ਨੇ ਬਨਾਈ ਸੀ ਓਹ ਭੀ ਓਸੇ ਦੇ ਪਾਸ ਸੀ ਫੇਰ ਭੀ ਇੰਦ੍ਰਜੀਤ ਸਿੰਘ ਨੇ ਹਿੰਮਤ ਨ ਹਾਰੀ ਓਨ੍ਹਾਂ ਨੇ ਮਨ ਵਿਚ ਠਾਣ ਲਿਆ ਕਿ ਹੁਣ ਜੋਰੋ ਜੋਰੀ ਪਾਸ਼ੋਂ ਕੰਮ ਲਿਆ ਜਾਵੇਗਾ ਜਿਤਨੀਆਂ ਇਸਤ੍ਰੀਆਂ ਓਥੇ ਹਨ ਸਭ ਦੀਆਂ ਮੁਸ਼ਕਾਂ ਬੰਨਕੇ ਨਹਿਰ ਦੇ ਕੰਢੇ ਰੱਖ ਦੇਵਾਂਗੇ ਅਸਲੀ ਕੁੰਜੀ ਜੋ ਮਾਧਵੀ ਦੇ ਪਾਸ ਹੈ ਲੈਕੇ ਸੁਰੰਗ ਦੇ ਰਸਤੇ ਮਾਧਵੀ ਦੇ ਮਹਲ ਵਿਚ ਪਹੁੰਚਕੇ ਖੂਨ ਖਰਾਬਾ ਮਚਾਵਾਂਗੇ ਛੱਤ੍ਰੀਆਂ ਨੂੰ ਲੜ ਭਿੜ ਕੇ ਜਾਨ ਦੇਣ ਦਾ ਸਮਾਂ ਇਸਤੋਂ ਚੰਗਾ ਹੋਰ ਕੇਹੜਾ ਹੱਥ ਲੱਗੇਗਾ ਪਰ ਅਜੇਹਾ ਕਰਨ ਲਈ ਸਭ ਤੋਂ ਪਹਿਲਾਂ ਸੁਰੰਗ ਦੀ ਕੁੰਜੀ ਆਪਣੇ ਹੱਥ ਵਿਚ ਕਰ ਲੈਣੀ

ਚਾਹੀਦੀ ਹੈ ਨਹੀਂ ਤਾਂ ਮੈਨੂੰ ਵਿਗੜਿਆ ਹੋਇਆ ਦੇਖ ਜਿਨੇ ਚਿਰ ਵਿਚ ਮੈਂ ਇਕ ਦੋਹਾਂ ਦੀਆਂ ਮੁਸ਼ਕਾਂ ਬੰਨਾਂਗਾ ਬਾਕੀ ਸੁਰੰਗ ਦੇ ਰਸਤੇ ਨੱਸ ਜਾਣਗੀਆਂ ਫੇਰ ਮੇਰਾ ਮਨੋਰਥ ਜੋ ਮੈਂ ਚਾਹੁੰਦਾ ਹਾਂ ਸਿੱਧ ਨਾ ਹੋਵੇਗਾ।

ਇੰਦ੍ਰਜੀਤ ਸਿੰਘ ਨੇ ਸੁਰੰਗ ਦੀ ਕੁੰਜੀ ਲੈਣਦੇ ਬਥੇਰੇ ਯਤਨ ਕੀਤੇ ਪਰ ਨ ਲੈ ਸਕੇ ਕਿਉਂਕਿ ਹੁਣ ਓਹ ਕੁੰਜੀ ਉਸ ਥਾਂ ਤੋਂ ਜਿਥੇ ਪਹਿਲੇ ਰਖੀ ਜਾਂਦੀ ਸੀ ਹਟਾ ਕੇ ਦੂਸਰੀ ਥਾਂ ਰਖ ਦਿੱਤੀ ਗਈ।

## ਸੱਤਵਾਂ ਕਾਂਡ

ਆਪਸ ਵਿਚ ਲੜਨ ਵਾਲੇ ਦੋਹਾਂ ਭਰਾਵਾਂ ਦੇ ਨਾਲ ਜਾਕੇ ਦਿਨ ਚੜ੍ਹਨ ਦੇ ਨਾਲਹੀ ਕੋਤਵਾਲ ਸਾਹਿਬ ਨੇ ਮਾਧਵੀ ਦੀ ਸੂਰਤ ਵੇਖੀ ਅਰ ਏਹ ਸਮਝਕੇ ਕਿ ਦੀਵਾਨ ਸਾਹਿਬ ਨੂੰ ਛੱਡਕੇ ਹੁਣ ਮਹਾਰਾਣੀ ਮੇਰੇ ਨਾਲ ਪ੍ਰੇਮ ਰਖਣਾ ਚਾਹੁੰਦੀ ਹੈ, ਬਹੁਤ ਪ੍ਰਸੰਨ ਹੋਏ ਕੋਤਵਾਲ ਸਾਹਿਬ ਨੂੰ ਏਸ ਗੱਲ ਦਾ ਭਰਮ ਤਕ ਨਹੀਂ ਸੀ ਕਿ ਓਹ ਏਯਾਰਾਂ ਦੇ ਚੱਕਰ ਵਿਚ ਆਏ ਹੋਏ ਹਨ ਓਨ੍ਹਾਂ ਨੂੰ ਇੰਦ੍ਰਜੀਤ ਸਿੰਘ ਦੇ ਓਥੇ ਕੈਦ ਹੋਣ ਅਤੇ ਬੀਰੇਂਦ੍ਰ ਸਿੰਘ ਦੇ ਏਯਾਰਾਂ ਦੇ ਪਹੁੰ-ਚਣ ਦੀ ਖਬਰ ਹੀ ਨਹੀਂ ਸੀ ਓਹ ਜਿਸਤਰਾਂ ਸਦਾ ਲੋਕਾਂ ਦੇ ਘਰ ਪਹੁੰਚਕੇ ਤਹਕੀਕਾਤ ਕਰਦੇ ਹੁੰਦੇ ਸਨ ਉਸੇ ਤਰਾਂ ਅੱਜ ਭੀ ਸਿਰਫ ਦੋ ਅਰਦਲੀ ਸਿਪਾਹੀਆਂ ਨੂੰ ਨਾਲ ਲੈਕੇ ਏਨਾਂ ਦੋਹਾਂ ਏਯਾਰਾਂ ਦੇ ਧੋਖੇ ਨਾਲ ਘਰੋਂ ਤੁਰ ਪਏ।

ਕੋਤਵਾਲ ਸਾਹਿਬ ਨੇ ਜਦ ਮਾਧਵੀ ਨੂੰ ਪਛਾਣਿਆਂ ਤਾਂ ਆਪਣੇ ਸਿਪਾਹੀਆਂ ਨੂੰ ਉਸਦੇ ਸਾਹਮਣੇ ਲੈ ਜਾਣਾ ਉਚਿਤ ਨ

ਸਮਝਿਆ ਅਰ ਕੱਲਾ ਹੀ ਮਾਧਵੀ ਦੇ ਪਾਸ ਪਹੁੰਚਾ ਦੇਖਿਆ ਕਿ ਵਾਸਤਵ ਵਿਚ ਓਸੇ ਦੀ ਹੀ ਮੂਰਤ ਸਾਹਮਣੇ ਰਖੀ ਮਾਧਵੀ ਉਦਾਸ ਬੈਠੀ ਹੋਈ ਹੈ।

ਕੋਤਵਾਲ ਸਾਹਿਬ ਨੂੰ ਦੇਖਦਿਆਂ ਹੀ ਮਾਧਵੀ ਉਠ ਖਲੋਤੀ ਅਰ ਪਿਆਰ ਭਰੀ ਨਜ਼ਰ ਨਾਲ ਕੋਤਵਾਲ ਵਲ ਤਕਕ ਬੋਲੀ:- "ਦੇਖੋ ਮੈਂ ਤੁਹਾਡੀ ਲਈ ਕੇਹੀ ਬੇਚੈਨ ਹੋ ਰਹੀ ਹਾਂ ਤੁਹਾਨੂੰ ਕੁਛ ਭੀ ਖਬਰ ਨਹੀਂ"।

ਕੋਤਵਾਲ-ਜੇ ਮੈਨੂੰ ਆਪਣੇ ਭਾਗਾਂ ਦੇ ਅਚਾਨਕ ਏਸ ਤਰਾਂ ਜਾਗ ਪੈਣ ਦੀ ਖਬਰ ਹੁੰਦੀ ਤਾਂ ਕੀ ਮੈਂ ਏਸੇ ਤਰਾਂ ਨਿਸਚਿੰਤ ਬੈਠਾ ਰਹਿੰਦਾ ? ਕਦੀ ਨਹੀਂ ! ਮੈਂ ਤਾਂ ਆਪ ਹੀ ਦਿਨ ਰਾਤ ਤੁਹਾਡੇ ਮਿਲਣ ਦੀ ਆਸ਼ਾ ਵਿਚ ਆਪਣਾ ਲਹੂ ਸੁਕਾ ਰਿਹਾ ਸੀ।

ਮਾਧਵੀ-( ਹੱਥ ਨਾਲ ਸੈਨਤ ਕਰਕੇ ) ਦੇਖੋ ਏਹ ਦੋਵੇਂ ਆਦਮੀ ਬੜੇ ਬਦਮਾਸ਼ ਹਨ ਏਨਾਂ ਨੂੰ ਏਥੋਂ ਹਟਾ ਦੇਵੋ ਫੇਰ ਅਸੀ ਤੁਸੀ ਗੱਲਾਂ ਕਰਾਂਗੇ।,

ਏਤਨਾਂ ਸੁਣਦਿਆਂ ਹੀ ਕੋਤਵਾਲ ਸਾਹਿਬ ਨੇ ਓਨਾਂ ਦੋਹਾਂ ਭਰਾਵਾਂ ਨੂੰ ਜੋ ਅਸਲ ਵਿਚ ਭੈਰੋਂ ਸਿੰਘ ਅਤੇ ਤਾਰਾ ਸਿੰਘ ਸਨ ਕੜਕਕੇ ਕਿਹਾ "ਤੁਸੀ ਦੋਵੇਂ ਹੁਣੇ ਏਥੋਂ ਦੌੜ ਜਾਓ ਨਹੀਂ ਤਾਂ ਟੋਟੇ ੨ ਕਰ ਦੇਵਾਂਗਾ"।

ਏਹ ਸੁਣਦਿਆਂ ਹੀ ਭੈਰੋਂ ਸਿੰਘ ਅਤੇ ਤਾਰਾ ਸਿੰਘ ਓਥੋਂ ਚਲੇ ਗਏ ਅਤੇ ਚਪਲਾ ਜੋ ਮਾਧਵੀ ਦੀ ਸੂਰਤ ਬਣੀ ਹੋਈ ਸੀ ਕੋਤਵਾਲ ਸਾਹਿਬ ਨੂੰ ਗੱਲਾਂ ਵਿਚ ਫਸਾਕੇ ਓਥੋਂ ਦੂਰ ਇਕ ਗੁਫਾ ਦੇ ਕੰਢੇ ਲੈਗਈ ਅਰ ਓਥੇ ਬੈਠਕੇ ਗੱਲਾਂ ਕਰਨ ਲੱਗੇ।

ਚਪਲਾ ਮਾਧਵੀ ਦੀ ਸੂਰਤ ਤਾਂ ਬਣੀ ਪਰ ਓਸ ਦੀ ਅਤੇ ਮਾਧਵੀ ਦੀ ਉਮਰ ਵਿਚ ਬੜਾ ਫਰਕ ਸੀ, ਕੋਤਵਾਲ ਭੀ ਬੜਾ ਹੀ

ਘੋਰਰ ਅਤੇ ਚਾਲਾਕ ਸੀ ਸੂਰਜ ਦੀ ਚਮਕ ਵਿਚ ਜਦ ਓਸ ਨੇ ਮਾਧਵੀ ਦੀ ਸੂਰਤ ਚੰਗੀ ਤਰਾਂ ਦੇਖੀ ਅਤੇ ਗੱਲਾਂ ਵਿਚ ਭੀ ਕੁਛ ਫਰਕ ਪਾਇਆ ਤਾਂ ਝਟ ਓਸ ਨੂੰ ਸੰਦੇਹ ਹੋ ਗਿਆ ਅਰ ਬੜੇ ਧਿਆਨ ਨਾਲ ਓਸ ਨੂੰ ਸਿਰ ਤੋਂ ਪੈਰ ਤਕ ਦੇਖਕੇ ਆਪਣੀ ਨਜ਼ਰ ਦੀ ਤੱਕੜੀ ਵਿਚ ਤੋਲਣ ਲੱਗਾ।

ਚਪਲਾ ਸਮਝ ਗਈ ਕਿ ਹੁਣ ਕੋਤਵਾਲ ਨੂੰ ਸੰਦੇਹ ਹੋ ਗਿਆ ਹੈ, ਢਿੱਲ ਕਰਨੀ ਉਚਿਤ ਨ ਸਮਝਕੇ ਓਸ ਨੇ ਸੀਟੀ ਵਜਾਈ, ਓਸੇ ਵੇਲੇ ਗੁਫਾ ਦੇ ਅੰਦਰੋਂ ਦੇਵੀ ਸਿੰਘ ਨਿਕਲ ਆਯਾ ਅਰ ਕੋਤਚਾਲ ਨੂੰ ਤਲਵਾਰ ਰਖ ਦੇਣ ਲਈ ਕਿਹਾ।

ਕੋਤਵਾਲ ਨੇ ਭੀ ਜੋ ਸਿਪਾਹੀ ਅਤੇ ਸ਼ੇਰ ਦਿਲ ਆਦਮੀ ਸੀ ਬਿਨਾਂ ਲੜੇ ਭਿੜੇ ਦੇ ਆਪਣੇ ਆਪਨੂੰ ਕੈਦੀ ਬਣਾ ਦੇਣਾ ਉਚਿਤ ਨ ਸਮਝਿਆ ਅਰ ਮਿਆਨ ਵਿਚੋਂ ਤਲਵਾਰ ਕੱਢ ਦੇਵੀ ਸਿੰਘ ਉੱਤੇ ਵਾਰ ਕੀਤਾ, ਥੋੜੇ ਹੀ ਚਿਰ ਵਿਚ ਦੇਵੀ ਸਿੰਘ ਨੇ ਆਪਨੇ ਖੰਜਰ ਨਾਲ ਓਸਨੂੰ ਘਾਇਲ ਕਰ ਦਿੱਤਾ ਅਰ ਧਰਤੀ ਉੱਤੇ ਸੁੱਟ ਮੁਸ਼ਕਾਂ ਬੰਨ ਦਿਤੀਆਂ।

ਕੋਤਵਾਲ ਸਾਹਿਬ ਦੀ ਆਗਿਆ ਸੁਣਕੇ ਭੈਰੋਂ ਸਿੰਘ ਅਤੇ ਤਾਰਾ ਸਿੰਘ ਓਸਦੇ ਸਾਹਮਣਿਓਂ ਚਲੇ ਗਏ ਅਰ ਓਥੇ ਪਹੁੰਚੇ ਜਿੱਥੇ ਕੋਤਵਾਲ ਸਾਹਿਬ ਦੇ ਸਾਥੀ ਦੋਵੇਂ ਸਿਪਾਹੀ ਖਲੋਤੇ ਆਪਣੇ ਮਾਲਕ ਦੇ ਆਉਂਣ ਨੂੰ ਉਡੀਕ ਰਹੇ ਸਨ, ਏਨਾਂ ਦੋਹਾਂ ਏਯਾਰਾਂ ਨੇ ਓਨਾਂ ਦੋਹਾਂ ਨੂੰ ਖੁਸ਼ੀ ਨਾਲ ਮੁਸ਼ਕਾਂ ਬਨ੍ਹਾਉਣ ਲਈ ਕਿਹਾ ਪਰ ਓਨਾਂ ਨੇ ਏਨਾਂ ਨੂੰ ਸਾਧਾਰਨ ਸਮਝ ਕੇ ਪ੍ਰਵਾਨ ਨ ਕੀਤਾ ਅਰ ਲੜਨ ਨੂੰ ਤਿਆਰ ਹੋਗਏ ਓਨਾਂ ਦੋਹਾਂ ਦੀ ਮੌਤ ਆ ਢੁਕੀ ਸੀ ਛੇਕੜ ਭੈਰੋਂ ਸਿੰਘ ਅਤੇ ਤਾਰਾ ਸਿੰਘ ਦੇ ਹਥੋਂ ਮਾਰੇ ਗਏ। ਓਸੇ ਵੇਲੇ ਬ੍ਰੀਕ ਆਵਾਜ਼ ਵਿਚ ਕਿਸੇ ਨੇ ਏਨਾਂ ਦੋਹਾਂ ਏਯਾਰਾਂ ਨੂੰ ਕਿਹਾ

"ਹਛਾ ਭੈਰੋਂ ਸਿੰਘ ਅਤੇ ਤਾਰਾ ਸਿੰਘ ! ਜੇ ਮੇਰੀ ਜਿੰਦਗੀ ਰਹੀ ਤਾਂ ਏਸ ਦਾ ਬਦਲਾ ਲਏ ਬਿਨਾਂ ਨ ਛੱਡਾਂਗੀ" ॥

ਭੈਰੋਂ ਸਿੰਘ ਨੇ ਓਸ ਪਾਸੇ ਵੇਖਿਆ ਜਿਧਰੋਂ ਆਵਾਜ਼ ਆਈ ਸੀ, ਇਕ ਮੂੰਡਾ ਦੌੜਿਆ ਜਾਂਦਾ ਨਜ਼ਰ ਪਿਆ, ਏਹ ਦੋਵੇਂ ਓਸ ਦੇ ਪਿਛੇ ਦੌੜੇ ਪਰ ਫੜ ਨ ਸਕੇ ਕਿਉਂਕਿ ਓਸੇ ਪਹਾੜੀ ਦੀਆਂ ਗੁਫਾਂ ਕੰਦਰਾਂ ਵਿਚ ਪੜਾ ਨਹੀਂ ਜੋ ਕਿੱਥੇ ਲੁਕਕੇ ਓਸਨੇ ਏਨਾਂ ਦੇ ਹੱਥੋਂ ਆਪਣੀ ਜਾਨ ਬਚਾਈ ॥

ਪਾਠਕ ਸਮਝ ਹੀ ਗਏ ਹੋਣਗੇ ਕਿ ਏਨਾਂ ਦੋਹਾਂ ਏਯਾਰਾਂ ਨੂੰ ਇਸ ਸਮੇਂ ਆਵਾਜ਼ ਦੇਕੇ ਜਤਾਉਣ ਵਾਲੀ ਓਹੋ ਤਿਲੋਤਮਾ ਹੈ ਜਿਸ ਨੇ ਗੱਲਾਂ ਕਰਦਿਆਂ ੨ ਮਾਧਵੀ ਨੂੰ ਏਨਾਂ ਦੋਹਾਂ ਏਯਾਰਾਂ ਦੇ ਹੱਥ ਫਸ ਜਾਣ ਦਾ ਹਾਲ ਸੁਣਾਇਆ ਸੀ ॥

———o———

## ਅਠਵਾਂ ਕਾਂਡ

ਇਸ ਥਾਂ ਅਸੀ ਓਸ ਤਲਾਓ ਦਾ ਹਾਲ ਖੋਲਦੇ ਹਾਂ ਜਿਸਦਾ ਵਰਨਨ ਕਈ ਵਾਰੀ ਉਪਰ ਹੋ ਚੁਕਾ ਹੈ, ਜਿਸ ਵਿਚ ਇਕ ਇਸਤ੍ਰੀ ਨੂੰ ਫੜਨ ਵਾਸਤੇ ਯੋਗਨੀ ਅਤੇ ਬਨਚਰੀ ਨੇ ਛਾਲ ਮਾਰੀ ਸੀ ਜਿਸ ਦੇ ਕੰਢੇ ਬੈਠਕੇ ਸਾਡੇ ਏਯਾਰਾਂ ਮਾਧਵੀ ਦੇ ਦੀਵਾਨ, ਕੋਤਵਾਲ ਅਤੇ ਸੈਨਾਪਤਿ ਨੂੰ ਫੜਨ ਦੀ ਸਲਾਹ ਪੱਕੀ ਕੀਤੀ ਸੀ ॥

ਓਹ ਤਲਾਓ ਓਸ ਰਮਣੀਕ ਅਸਥਾਨ ਵਿਚ ਪਹੁੰਚਣ ਦਾ ਰਸਤਾ ਸੀ ਜਿਸ ਵਿਚ ਕੌਰ ਇੰਦ੍ਰਜੀਤ ਸਿੰਘ ਜੀ ਕੈਦ ਸਨ ਏਸ ਦਾ ਦੂਸਰਾ ਮੂੰਹ ਓਹੋ ਪਾਣੀ ਵਾਲੀ ਸੁਰੰਗ ਸੀ ਜਿਸ ਵਿਚ ਕੌਰ ਇੰਦ੍ਰਜੀਤ ਸਿੰਘ ਜੀ ਵੜੇ ਸਨ ਅਰ ਕੁਛ ਦੂਰ ਜਾਕੇ ਪਾਣੀ ਦੀ ਭਰੀ ਵੇਖਕੇ ਮੁੜ ਆਏ ਸਨ ਜਾਂ ਜਿਸ ਨੂੰ ਹੁਣ ਤਿਲੋਤਮਾ ਨੇ

ਪੱਥਰਾਂ ਨਾਲ ਬੰਦ ਕਰ ਦਿੱਤਾ ਸੀ ॥

ਜਿਸ ਪਹਾੜੀ ਦੇ ਹੇਠਾਂ ਏਹ ਤਲਾਓ ਸੀ ਓਸੇ ਪਹਾੜੀ ਦੇ ਦੂਸਰੇ ਪਾਸੇ ਓਹ ਗੁਪਤ ਅਸਥਾਨ ਸੀ ਜਿਸ ਵਿਚ ਇੰਦ੍ਰਜੀਤ ਸਿੰਘ ਕੈਦ ਸਨ, ਏਸ ਰਸਤਿਓਂ ਹਰੇਕ ਆਦਮੀ ਦਾ ਆਉਣਾ ਜਾਣਾ ਕਠਨ ਸੀ ਕਿਉਂਕਿ ਜਲ ਦੇ ਅੰਦਰ ਹੀ ਅੰਦਰ ਲਗਭਗ ` ਸੈ ਗਜ ਜਾਣਾ ਪੈਂਦਾ ਸੀ, ਹਾਂ ਏਯਾਰ ਲੋਕ ਆ ਜਾ ਸਕਦੇ ਸਨ ਜਿਨਾਂ ਦਾ ਸਾਹ ਖੂਬ ਪੱਕਾ ਹੋਇਆ ਸੀ ਅਰ ਤਰਨਾ ਚੰਗੀ ਤਰਾਂ ਜਾਣਦੇ ਸਨ। ਹਾਂ ਏਸ ਤਲਾਓ ਦੇ ਰਸਤੇ ਓਥੋਂ ਤਕ ਪਹੁੰਚਣ ਲਈ ਕਾਰੀ-ਗਰਾਂ ਨੇ ਇਕ ਸੁਖਾਲ ਭੀ ਕੀਤਾ ਹੋਯਾ ਸੀ ਓਸ ਸੁਰੰਗ ਤੋਂ ਏਸ ਤਲਾਓ ਦੀ ਲਾਟ ਤਕ ਅੰਦਰ ਹੀ ਅੰਦਰ ਇਕ ਪੱਕੀ ਸੰਗਲੀ ਲਾਈ ਹੋਈ ਸੀ ਜਿਸ ਨੂੰ ਫੜਕੇ ਓਥੋਂ ਤਕ ਪਹੁੰਚਣਾ ਬਹੁਤ ਸੁਖਾਲਾ ਹੋ ਜਾਂਦਾ ਸੀ ॥

ਕੋਤਵਾਲ ਨੂੰ ਫੜਨ ਦੇ ਪਿਛੋਂ ਚਪਲਾ ਨੇ ਕਈ ਵਾਰੀ ਚਾਹਿਆ ਕਿ ਏਸੇ ਤਲਾਓ ਦੇ ਰਸਤੇ ਇੰਦ੍ਰਜੀਤ ਸਿੰਘ ਦੇ ਪਾਸ ਪਹੁੰਚਕੇ ਏਧਰ ਦੇ ਹਾਲ ਚਾਲ ਦੀ ਖਬਰ ਕਰਾਂ ਪਰ ਅਜੇਹਾ ਨ ਕਰ ਸਕੀ ਕਿਉਂਕਿ ਤਿਲੋਤਮਾ ਨੇ ਸੁਰੰਗ ਦਾ ਮੂੰਹ ਬੰਦ ਕਰ ਦਿੱਤਾ ਹੁਣ ਸਾਡੇ ਏਯਾਰਾਂ ਨੂੰ ਨਿਸਚਾ ਹੋਗਿਆ ਕਿ ਵੈਰੀ ਹੁਸ਼ਿਆਰ ਹੋ ਗਿਆ ਹੈ ਅਰ ਓਸ ਨੂੰ ਸਾਡੀ ਖਬਰ ਹੋਗਈ ਹੈ। ਏਧਰ ਕੋਤਵਾਲ ਦੇ ਗੁੰਮ ਹੋਣ ਅਰ ਓਨਾਂ ਦੇ ਸਿਪਾਹੀਆਂ ਦੀ ਲੋਥ ਲਭਣ ਨਾਲ ਸ਼ਹਿਰ ਵਿਚ ਹਲਚਲ ਮਚ ਗਈ। ਦੀਵਾਨ ਸਾਹਿਬ ਆਦਿਕ ਇਸ ਖੋਜ ਵਿਚ ਹੈਰਾਨ ਹੋ ਰਹੇ ਸਨ ਕਿ ਅਜੇਹਾ ਸਾਡਾ ਕੇਹੜਾ ਵੈਰੀ ਆ ਪਹੁੰਚਾ ਹੈ ਜਿਸ ਨੇ ਕੋਤਵਾਲ ਨੂੰ ਗੁੰਮ ਕਰ ਦਿੱਤਾ ਹੈ ॥

ਕਈਆਂ ਦਿਨਾਂ ਦੇ ਪਿਛੋਂ ਇਕ ਦਿਨ ਅੱਧੀ ਰਾਤ ਦੇ ਸਮੇਂ

ਭੈਰੋਂ ਸਿੰਘ ਤਾਰਾ ਸਿੰਘ ਪੰਡਿਤ ਬਦਰੀ ਨਾਥ, ਦੇਵੀ ਸਿੰਘ ਅਤੇ ਚਪਲਾ ਓਸ ਤਲਾਓ ਉੱਤੇ ਬੈਠੇ ਆਪਸ ਵਿਚ ਸਲਾਹ ਕਰ ਰਹੇ ਸਨ ਅਤੇ ਸੋਚ ਰਹੇ ਸਨ ਕਿ ਹੁਣ ਕੌਰ ਇੰਦ੍ਰਜੀਤ ਸਿੰਘ ਦੇ ਪਾਸ ਕਿਸਤਰਾਂ ਪਹੁੰਚਣਾ ਚਾਹੀਦਾ ਹੈ ਅਰ ਓਨਾਂ ਨੂੰ ਛੁਡਾਉਣ ਲਈ ਕੀ ਢੰਗ ਕਰਨਾ ਚਾਹੀਏ॥

ਚਪਲਾ-ਸ਼ੋਕ ! ਮੈਂ ਜੋ ਕੁੰਜੀ ਬਨਾ ਲਈ ਸੀ ਓਹ ਆਪਣੇ ਨਾਲ ਲਿਆਈ ਨਹੀਂ, ਨਹੀਂ ਤਾ ਇੰਦ੍ਰਜੀਤ ਸਿੰਘ ਜੀ ਜਰੂਰ ਕੁਛ ਨ ਕੁਛ ਓਸ ਕੁੰਜੀ ਤੋਂ ਕੰਮ ਕਢਦੇ ਹੁਣ ਸਾਡਾ ਓਥੋਂ ਤਕ ਪਹੁੰਚਣਾ ਬਹੁਤ ਹੀ ਕਠਨ ਹੋਗਿਆ॥

ਬੱਦ੍ਰੀ-ਏਸ ਪਹਾੜੀ ਦੇ ਪਰਲੇ ਪਾਸੇ ਇੰਦ੍ਰਜੀਤ ਸਿੰਘ ਜੀ ਹਨ ਭਾਵੇਂ ਏਹ ਪਹਾੜੀ ਕੇਹੀ ਕੁਢਵੀ ਕਿਓਂ ਨ ਹੋਵੇ ਪਰ ਅਸੀ ਪਾਰ ਜਾਣ ਆਉਣ ਲਈ ਰਸਤਾ ਬਨਾਹੀ ਸਕਦੇ ਹਾਂ॥

ਭੈਰੋਂ-ਪਰ ਏਹ ਕੰਮ ਕਈਆਂ ਦਿਨਾਂ ਦਾ ਹੈ॥

ਤਾਰਾ-ਸਭ ਤੋਂ ਪਹਿਲਾਂ ਏਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ ਕਿ ਮਾਧਵੀ ਨੇ ਜਿੱਥੇ ਇੰਦ੍ਰਜੀਤ ਸਿੰਘ ਨੂੰ ਕੈਦ ਕੀਤਾ ਹੋਇਆ ਹੈ ਓਥੇ ਕੋਈ ਅਜੇਹਾ ਆਦਮੀ ਨ ਪਹੁੰਚ ਸਕੇ ਜੋ ਓਨਾਂ ਦੁੱਖ ਦੇਵੇ ਇਸਤ੍ਰੀਆਂ ਭਾਵੇਂ ਸੌ ਹੋਣ ਫੇਰ ਭੀ ਕੁਛ ਨਹੀਂ ਕਰ ਸਕਦੀਆਂ॥

ਦੇਵੀ-ਕੌਰ ਇੰਦ੍ਰਜੀਤ ਸਿੰਘ ਅਜੇਹਾ ਬੋਦਾ ਨਹੀਂ ਜੋ ਝਟ ਪਟ ਕਿਸੇ ਦੇ ਕਾਬੂ ਆ ਜਾਵੇ ਪਰ ਹਾਂ ਸਾਨੂੰ ਹੁਸ਼ਯਾਰ ਰਹਿਣਾ ਚਾਹੀਦਾ ਹੈ ਜ ਅੱਜ ਕੱਲ ਵਿਚ ਹੀ ਓਨਾਂ ਤਕ ਪਹੁੰਚਣ ਦਾ ਸਮਾਂ ਨਾ ਮਿਲੇਗਾ ਤਾਂ ਅਸੀ ਏਸ ਘਰ ਨੂੰ ਹੀ ਉਜਾੜ ਦੇਵਾਂਗੇ ਅਰ ਦੀਵਾਨ ਆਦਿਕ ਸਭ ਨੂੰ ਨਰਕ ਪੁਚਾਵਾਂਗੇ॥

ਭੈਰੋਂ-ਜੇ ਕੁਮਾਰ ਨੂੰ ਏਹ ਮਲੂਮ ਹੋਗਿਆ ਹੋਵੇਗਾ ਕਿ

ਸਾਡੇ ਆਉਣ ਜਾਣ ਦਾ ਰਸਤਾ ਬੰਦ ਹੋਗਿਆ ਹੈ ਤਾਂ ਚੁਪ ਨ ਬੈਠੇ ਰਹਿਣਗੇ ਜ਼ਰੂਰ ਕੁਛ ਨ ਕੁਛ ਫਸਾਦ ਮਚਾਉਣਗੇ ॥

ਤਾਰਾ-ਜ਼ਰੂਰ !

ਏਸੇ ਤਰਾਂ ਦੀਆਂ ਬਹੁਤ ਸਾਰੀਆਂ ਗੱਲਾਂ ਏਹ ਲੋਕ ਕਰ ਰਹੇ ਸਨ ਕਿ ਦੂਸਰੇ ਪਾਸੇ ਪਾਣੀ ਵਿਚ ਉਤਰਦਾ ਹੋਯਾ ਇਕ ਆਦਮੀ ਨਜ਼ਰ ਪਿਆ, ਏਹ ਲੋਕ ਤਾੜੀ ਲਾਕੇ ਓਸੇ ਪਾਸੇ ਵੇਖਣ ਲੱਗ ਪਏ ਓਹ ਆਦਮੀ ਪਾਣੀ ਵਿਚ ਉਤ੍ਰਿਆ ਅਰ ਲਾਟ ਦੇ ਪਾਸ ਪਹੁੰਚਕੇ ਚੁੱਭੀ ਮਾਰੀ ਜਿਸ ਨੂੰ ਵੇਖਕ ਭੈਰੋਂ ਸਿੰਘ ਨੇ ਕਿਹਾ "ਬੇਸ਼ਕ ਏਹ ਕੋਈ ਏਯਾਰ ਹੈ ਜੋ ਮਾਧਵੀ ਦੇ ਪਾਸ ਜਾਣਾ ਚਾਹੁੰਦਾ ਹੈ" ॥

ਚਪਲਾ-ਪਰ ਮਾਧਵੀ ਦੇ ਪਾਸੇ ਦਾ ਏਯਾਰ ਨਹੀਂ, ਜੇ ਮਾਧਵੀ ਦੇ ਪਾਸੇ ਦਾ ਹੁਦਾ ਤਾਂ ਰਸਤੇ ਦੇ ਬੰਦ ਹੋਣ ਦਾ ਹਾਲ ਓਸ ਨੂੰ ਜ਼ਰੂਰ ਮਾਲੂਮ ਹੁੰਦਾ ॥

ਭੈਰੋਂ-ਠੀਕ ਹੈ ॥

ਤਾਰਾ-ਜੇ ਮਾਧਵੀ ਦੇ ਪਾਸੇ ਦਾ ਨਹੀਂ ਸਾਡੇ ਕੁਮਾਰ ਦਾ ਪਖਪਾਤੀ ਹੋਵੇਗਾ ॥

ਦੇਵੀ-ਜਦ ਓਹ ਮੁੜੇ ਆਪਣੇ ਪਾਸ ਸੱਦਣਾ ਚਾਹੀਦਾ ਹੈ ।

ਥੋੜੇ ਹੀ ਚਿਰ ਪਿਛੋਂ ਓਸ ਆਦਮੀ ਨੇ ਲਾਟ ਦੇ ਪਾਸੋਂ ਸਿਰ ਕੱਢਿਆ ਅਰ ਲਾਟ ਨੂੰ ਫੜਕੇ ਸਾਹ ਲੈਣ ਲੱਗਾ ਕੁਛ ਚਿਰ ਪਿਛੋਂ ਕੰਢੇ ਵਲ ਚਲਾ ਆਇਆ ਅਰ ਤਲਾਉ ਦੇ ਉਪਰ ਥੜ ਤੇ ਬੈਠ ਕੁਛ ਸੋਚਣ ਲੱਗਾ॥

ਭੈਰੋਂ ਸਿੰਘ ਆਪਣੀ ਥਾਂ ਤੋਂ ਉਠਕੇ ਹੌਲੀ੨ ਓਸ ਆਦਮੀ ਵਲ ਗਿਆ ਜਦ ਓਸਨੇ ਆਪਣੇ ਪਾਸ ਕਿਸੇ ਨੂੰ ਆਉਂਦਿਆਂ ਦੇਖਿਆ ਤਾਂ ਝਟ ਉਠ ਖਲੋਤਾ, ਭੈਰੋਂ ਸਿੰਘ ਨੇ ਕਿਹਾ ਡਰੋਂ ਨਾ ਜਿਥੋਂ

ਤਕ ਮੈਂ ਸਮਝਦਾ ਹਾਂ ਤੁਸੀ ਭੀ ਓਸੇ ਦੀ ਸਹਾਇਤਾ ਕਰਨਾ ਚਾਹੁੰਦੇ ਹੋ ਜਿਸ ਨੂੰ ਛੁਡਾਉਣ ਦੀ ਚਿੰਤਾ ਵਿਚ ਅਸੀਂ ਹ ॥

ਭੈਰੋਂ ਸਿੰਘ ਦੇ ਏਤਨਾਂ ਕਹਿੰਦਿਆਂ ਹੀ ਓਸ ਆਦਮੀ ਨੇ ਖ਼ੁਸ਼ੀ ਭਰੀ ਆਵਾਜ਼ ਵਿਚ ਕਿਹਾ ਵਾਹ ! ਵਾਹ !! ਵਾਹ !!! ਆਪ ਭੀ ਆ ਪਹੁੰਚੇ ਸੱਚ ਪੁਛੋ ਤਾਂ ਏਹ ਫਸਾਦ ਸਾਰਾ ਤੁਹਾਡਾ ਹੀ ਖੜਾ ਕੀਤਾ ਹੋਇਆ ਹੈ।

ਭੈਰੋਂ--ਜਿਸਤਰਾਂ ਮੇਰੀ ਆਵਾਜ਼ ਤੋਂ ਪਛਾਣ ਲਈ ਹੈ ਓਸੇ ਤਰਾਂ ਤੇਰੇ ਪ੍ਰੇਮ ਨੇ ਮੈਨੂੰ ਭੀ ਦੱਸ ਦਿੱਤਾ ਹੈ ਕਿ ਤੂੰ ਕਮਲਾ ਹੈਂ।

ਕਮਲਾ-ਬਸ ਬਸ ਰਹਿਣ ਦੇਵੋ ਤੁਸੀ ਬੜੇ ਪ੍ਰੇਮੀ ਹੋ ਮੈਂ ਚੰਗੀ ਤਰਾਂ ਜਾਣਦੀ ਹਾਂ।

ਭੈਰੋਂ-ਜਦ ਤੂੰ ਜਾਣਦੀ ਹੀ ਹੈਂ ਤਾਂ ਮੈਂ ਹੋਰ ਕੀ ਕਹਾਂ ?

ਕਮਲਾ-ਕਹਿਣ ਜੋਗਾ ਮੂੰਹ ਵੀ ਤਾਂ ਹੋਵੇ।

ਭੈਰੋਂ-ਕਮਲਾ ਮੈਂ ਤਾ ਏਹੋ ਚਾਹੁੰਦਾ ਹਾਂ ਕਿ ਤੇਰੇ ਪਾਸ ਬੈਠ ਕੇ ਗੱਲਾਂ ਕਰਦਾ ਰਹਾਂ ਪਰ ਇਸ ਵੇਲੇ ਸਮਾਂ ਨਹੀਂ ਕਿਉਂਕਿ ( ਹੱਥ ਨਾਲ ਸੈਨਤ ਕਰਕੇ ) ਓਸ ਥਾਂ ਤੇ ਪੰਡਿਤ ਬਦਰੀ ਨਾਥ, ਦੇਵੀ ਸਿੰਘ, ਤਾਰਾ ਸਿੰਘ ਅਤੇ ਮੇਰੀ ਮਾਂ ਬੈਠੀ ਹੋਈ ਹੈ ਤੈਨੂੰ ਤਲਾਉ ਵਿਚ ਜਾਂਦਿਆਂ ਅਤੇ ਵਿਅਰਥ ਮੁੜਦਿਆਂ ਅੱਖੀਂ ਵੇਖ ਲਿਆ ਸੀ ਏਸੇ ਤੋਂ ਅਸਾਂ ਸਮਝ ਲਿਆ ਕਿ ਤੂੰ ਮਾਧਵੀ ਦੀ ਸਹਾਇਕ ਨਹੀਂ ਹੈ ਜੇ ਹੁੰਦੀ ਤਾਂ ਸੁਰੰਗ ਦੇ ਬੰਦ ਹੋਣ ਦਾ ਹਾਲ ਤੈਨੂੰ ਜਰੂਰ ਮਲੂਮ ਹੁੰਦਾ।

ਕਮਲਾ-ਕੀ ਤੁਹਾਨੂੰ ਸੁਰੰਗ ਦੇ ਬੰਦ ਹੋਣ ਦਾ ਹਾਲ ਮਲੂਮ ਹੈ ?

ਭੈਰੋਂ-ਹਾਂ ਅਸੀਂ ਚੰਗੀ ਤਰਾਂ ਜਾਣਦੇ ਹਾਂ।

ਕਮਲਾ-ਫੇਰ ਹੁਣ ਕੀ ਕਰਨਾ ਚਾਹੀਦਾ ਹੈ ?

ਭੈਰੋਂ-" ਓਥੇ ਚਲੀ ਚੱਲ ਜਿੱਥੇ ਸਾਡੇ ਸਾਥੀ ਬੈਠੇ ਹਨ ਓਥੇ ਸਾਰੇ ਕੱਠੇ ਹੋਕੇ ਸਲਾਹ ਕਰਾਂਗੇ।

ਕਮਲਾ-ਚਲੋ ਮੈਂ ਤਿਆਰ ਹਾਂ।

ਭੈਰੋਂ ਸਿੰਘ ਕਮਲਾ ਨੂੰ ਨਾਲ ਲੈਕੇ ਆਪਣੀ ਮਾਂ ਚਪਲਾ ਦੇ ਪਾਸ ਆਇਆ ਅਰ ਕਿਹਾ "ਮਾਂ, ਏਹ ਕਮਲਾ ਹੈ ਜਿਸ ਦਾ ਨਾਉਂ ਤਾਂ ਤੁਸਾਂ ਸੁਣਿਆ ਹੋਵੇਗਾ"।

ਹਾਂ ਹਾਂ ਮੈਂ ਚੰਗੀਤਰਾਂ ਜਾਣਦੀ ਹਾਂ ਇਹ ਕਹਿਕੇ ਚਪਲਾ ਨੇ ਉਠਕੇ ਕਮਲਾ ਨੂੰ ਗਲ ਨਾਲ ਲਾ ਲਿਆ ਅਰ ਕਿਹਾ ਬੱਚੀ ਤੂੰ ਤਕੜੀ ਤਾਂ ਹੈਂ ਮੈਂ ਤੇਰੀ ਵਡਿਆਈ ਕਈਆਂ ਦਿਨਾਂ ਤੋਂ ਸੁਣਦੀ ਹਾਂ ਭੈਰੋਂ ਭੀ ਤੇਰੀ ਬੜੀ ਉਪਮਾ ਕਰਦਾ ਸੀ, ਆ ਮੇਰੇ ਪਾਸ ਬੈਠ ਸੁਣਾ ਕਿਸ਼ੋਰੀ ਤਕੜੀ ਹੈ ?

ਕਮਲਾ-(ਬੈਹਕੇ) ਕਿਸ਼ੋਰੀ ਦਾ ਹਾਲ ਕੀ ਪੁਛਦੇ ਹੋ ! ਓਹ ਵਿਚਾਰੀ ਤਾਂ ਮਾਧਵੀ ਦੀ ਕੈਦ ਵਿਚ ਪਈ ਹੋਈ ਹੈ, ਲਲਤਾ ਇੰਦ੍ਰ-ਜੀਤ ਸਿੰਘ ਦੇ ਨਾਉਂ ਦਾ ਧੋਖਾ ਦੇਕੇ ਓਸਨੂੰ ਲੈ ਆਈ।

ਭੈਰੋਂ-( ਅਚੰਭਿਤ ਹੋਕੇ ) ਹੈਂ ! ਕੀ ਏਥੋਂ ਤਕ ਗੱਲ ਵਧ ਗਈ।

ਕਮਲਾ-ਜੀ ਹਾਂ, ਮੈਂ ਓਥੇ ਨਹੀਂ ਸਾਂ ਨਹੀਂ ਤਾਂ ਏਹ ਕਦੇ ਨਾ ਹੋ ਸਕਦਾ।

ਚਪਲਾ-ਸਾਰਾ ਹਾਲ ਸੁਣਾ ਕੀ ਹੋਯਾ ?

ਕਮਲਾ ਨੇ ਪੂਰਾ ਹਾਲ ਕਿਸ਼ੋਰੀ ਦੇ ਧੋਖਾ ਖਾਣ ਅਰ ਲਲਤਾ ਦੇ ਫੜ ਲੈਣ ਦਾ ਸੁਣਾ ਕੇ ਕਿਹਾ ਏਹ ਸਾਰਾ ਬਖੇੜਾ ( ਭੈਰੋਂ ਸਿੰਘ ਵਲ ਸੈਨਤ ਕਰਕੇ ) ਏਨਾਂ ਦਾ ਮਚਾਯਾ ਹੋਯਾ ਹੈ ਨਾ ਏਹ ਇੰਦ੍ਰ-ਜੀਤ ਸਿੰਘ ਬਨਕੇ ਸ਼ਿਵਦੱਤ ਗੜ੍ਹ ਜਾਂਦੇ ਨਾਂ ਵਿਚਾਰੀ ਕਿਸ਼ੋਰੀ ਦੀ ਏਹ ਦਸ਼ਾ ਹੁੰਦੀ।

ਚਪਲਾ-ਹਾਂ ਮੈਂ ਸੁਣ ਚੁਕੀ ਹਾਂ ਏਸੇ ਦੋਖ ਉੱਤੇ ਵਿਚਾਰੀ ਨੂੰ ਸ਼ਿਵਦੱਤ ਨੇ ਆਪਣੇ ਘਰੋਂ ਕੱਢ ਦਿੱਤਾ, ਹਛਾ ਤੂੰ ਏਹ ਬੜਾ ਚੰਗਾ ਕੀਤਾ ਜੋ ਲਲਤਾ ਨੂੰ ਫੜ ਲਿਆ ਹੁਣ ਅਸੀ ਆਪਣਾ ਕਾਰਜ ਸਿੱਧ ਕਰ ਲਵਾਂਗੇ।

ਕਮਲਾ-ਤੁਸਾਂ ਕੀ ਕੁਛ ਕੀਤਾ ਅਰ ਹੁਣ ਕੀ ਕਰਨ ਦੀ ਸਲਾਹ ਹੈ?

ਚਪਲਾ ਨੇ ਭੀ ਆਪਣਾ ਤੇ ਇੰਦ੍ਰਜੀਤ ਸਿੰਘ ਦਾ ਸਭ ਹਾਲ ਕਹਿ ਸੁਣਾਯਾ ਥੋੜਾ ਚਿਰ ਹੋਰ ਏਧਰ ਓਧਰ ਦੀਆਂ ਗੱਲਾਂ ਹੁੰਦੀਆਂ ਰਹੀਆਂ, ਪਹੁ ਫੁਟਨ ਦੇ ਨਾਲ ਹੀ ਏਹ ਲੋਕ ਓਥੋਂ ਉਠ ਖਲੋਤੇ ਅਰ ਇਕ ਪਹਾੜੀ ਵਲ ਚਲੇ ਗਏ।

ਨੌਵਾਂ ਕਾਂਡ

ਕੋਰ ਇੰਦ੍ਰਜੀਤ ਸਿੰਘ ਜੀ ਹੁਣ ਜੋਰਾ ਜਬਰੀ ਕਰਨ ਨੂੰ ਤਿਆਰ ਹੋਗਏ ਅਰ ਏਸ ਤਾੜ ਵਿਚ ਲੱਗੇ ਰਹੇ ਕਿ ਮਾਧਵੀ ਸੁਰੰਗ ਦਾ ਬੂਹਾ ਖੋਹਲਕੇ ਦੀਵਾਨ ਨੂੰ ਮਿਲਣ ਲਈ ਮਹਲ ਵਿਚ ਜਾਵੇ ਤਾਂ ਮੈਂ ਆਪਣਾ ਰੰਗ ਦਿਖਾਵਾਂ। ਤਿਲੋਤਮਾ ਦੇ ਹੋਸ਼ਿਯਾਰ ਕਰ ਦੇਣ ਨਾਲ ਮਾਧਵੀ ਭੀ ਸੁਚੇਤ ਹੋਗਈ ਸੀ ਅਰ ਦੀਵਾਨ ਸਾਹਿਬ ਦੇ ਪਾਸ ਆਉਣਾ ਜਾਣਾ ਓਸਨੇ ਬਿਲਕੁਲ ਬੰਦ ਕਰ ਦਿੱਤਾ ਸੀ ਪਰ ਜਦ ਤੋਂ ਪਾਨੀ ਵਾਲੀ ਸੁਰੰਗ ਬੰਦ ਕੀਤੀ ਗਈ ਸੀ ਤਦ ਤੋਂ ਤਿਲੋਤਮਾ ਏਸੇ ਦੂਸਰੀ ਸੁਰੰਗ ਦੇ ਰਸਤੇ ਆਉਣ ਜਾਣ ਲਗ ਪਈ ਸੀ, ਅਰ ਏਸ ਸੁਰੰਗਦੀ ਕੁੰਜੀ ਜੋ ਮਾਧਵੀ ਪਾਸ ਹੁੰਦੀ ਸੀ ਆਪਣੇ ਪਾਸ ਰੱਖਣ ਲਗ ਪਈ। ਪਾਣੀ ਵਾਲੀ ਸੁਰੰਗ ਦੇ ਬੰਦ ਹੁੰਦਿਆਂ ਹੀ

ਇੰਦ੍ਰਜੀਤ ਸਿੰਘ ਸਮਝ ਗਏ ਹੁਣ ਤਾਂ ਏਨਾ ਇਸਤ੍ਰੀਆਂ ਦਾ ਆਉਣਾ ਜਾਣਾ ਏਸੇ ਸੁਰੰਗ ਦੇ ਰਸਤੇ ਹੋਵੇਗਾਂ, ਪਰ ਮਾਧਵੀ ਦੀ ਹੀ ਤਾੜ ਵਿਚ ਲੱਗੇ ਰਹਿਣ ਕਰਕੇ ਕਈ ਦਿਨ ਤਕ ਓਨ੍ਹਾਂ ਦਾ ਮਨੋਰਥ ਪੂਰਾ ਨ ਹੋਯਾ।

ਹੁਣ ਕੌਰ ਇੰਦ੍ਰਜੀਤ ਸਿੰਘ ਜੀ ਓਸ ਦਲਾਨ ਵਿਚ ਬਹੁਤਾ ਟਹਿਲਣ ਲਗ ਪਏ ਜਿਸ ਵਿਚ ਸੁਰੰਗ ਦੇ ਬੂਹੇ ਵਾਲੀ ਕੋਠੜੀ ਸੀ। ਇਕ ਦਿਨ ਅੱਧੀ ਰਾਤ ਦੇ ਵੇਲੇ ਮਾਧਵੀ ਦਾ ਪਲੰਗ ਖਾਲੀ ਵੇਖਕੇ ਇੰਦ੍ਰਜੀਤ ਸਿੰਘ ਨੇ ਸਮਝਿਆ ਕਿ ਓਹ ਠੀਕ ਦੀਵਾਨ ਨੂੰ ਮਿਲਣ ਗਈ ਹੈ ਏਹ ਭੀ ਪਲੰਗ ਤੋਂ ਉਠ ਖਲੋਤੇ ਅਰ ਕਿੱਲੀ ਉਤੋਂ ਤਲਵਾਰ ਲਾਹੁਣ ਦੇ ਪਿਛੋਂ ਸ਼ਮਾਦਾਨ ਬੁਝਾਕੇ ਓਸੇ ਦਲਾਨ ਵਿਚ ਪਹੁੰਚੇ ਜੋ ਇਸ ਵੇਲੇ ਬਿਲਕੁਲ ਹਨੇਰਾ ਸੀ, ਇੰਦ੍ਰਜੀਤ ਸਿੰਘ ਓਸੇ ਸੁਰੰਗ ਵਾਲੇ ਬੂਹੇ ਦੇ ਇਕ ਪਾਸੇ ਹੋਕੇ ਲੁਕ ਰਹੇ ਜਦ ਪਹਿਰ ਰਾਤ ਬਾਕੀ ਰਹਿ ਗਈ ਤਾਂ ਓਸ ਸੁਰੰਗ ਦਾ ਬੂਹਾ ਅੰਦਰੋਂ ਖੁੱਲਾ ਅਰ ਇਕ ਇਸਤ੍ਰੀ ਨੇ ਬਾਹਰ ਨਿਕਲ ਕੇ ਫੇਰ ਬੂਹਾ ਬੰਦ ਕਰਨਾ ਚਾਹਿਆ ਪਰ ਇੰਦ੍ਰਜੀਤ ਸਿੰਘ ਨੇ ਫੁਰਤੀ ਨਾਲ ਓਸਦੀ ਵੀਣੀ ਫੜਕੇ ਕੁੰਜੀ ਖੋਹ ਲਈ ਅਰ ਝਟ ਕੋਠੜੀ ਦੇ ਅੰਦਰ ਜਾਕੇ ਅੰਦਰੋਂ ਬੂਹਾ ਬੰਦ ਕਰ ਲਿਆ ॥

ਓਹ ਇਸਤ੍ਰੀ ਮਾਧਵੀ ਸੀ ਜਿਸ ਦੇ ਹਥੋਂ ਇੰਦ੍ਰਜੀਤ ਸਿੰਘ ਨੇ ਕੁੰਜੀ ਖੋਹੀ ਓਹ ਹਨੇਰੇ ਵਿਚ ਇੰਦ੍ਰਜੀਤ ਸਿੰਘ ਨੂੰ ਪਛਾਣ ਨ ਸਕੀ ਪਰ ਇੰਦ੍ਰਜੀਤ ਸਿੰਘ ਓਸਦੇ ਰੌਲਾ ਪਾਉਣ ਤੋਂ ਸਮਝ ਗਏ ਕਿ ਏਹ ਮਾਧਵੀ ਹੈ।

ਇੰਦ੍ਰਜੀਤ ਸਿੰਘ ਜੀ ਇਕ ਵਾਰੀ ਏਸ ਸੁਰੰਗ ਵਿਚ ਜਾ ਹੀ ਚੁਕੇ ਸਨ ਓਸ ਦੇ ਰਸਤੇ ਅਰ ਪੌੜੀਆਂ ਨੂੰ ਚੰਗੀਤਰਾਂ ਜਾਣਦੇ ਸਨ ਏਸ ਲਈ ਹਨੇਰੇ ਵਿਚ ਓਨਾਂ ਨੂੰ ਕੋਈ ਔਖ ਨ

ਹੋਯਾ ਅਰ ਓਹ ਅਨੁਮਾਨ ਨਾਲ ਟੋਂਹਦੇ ਹੋਏ ਤਹਿਖਾਨੇ ਦੀਆਂ ਪੌੜੀਆਂ ਉਤ੍ਰ ਗਏ। ਹੇਠਾਂ ਪਹੁੰਚ ਕੇ ਜਦ ਓਨਾਂ ਨੇ ਦੂਸਰਾ ਬੂਹਾ ਖੋਲ੍ਹਿਆ ਤਾਂ ਉਸ ਸੁਰੰਗ ਦੇ ਅੰਦਰ ਕੁਛ ਦੂਰ ਵਿਚ ਤੇ ਚਾਨਣਾ ਮਲੂਮ ਹੋਇਆ ਜਿਸ ਨੂੰ ਦੇਖਕੇ ਏਨਾਂ ਨੂੰ ਅਚੰਭਾ ਹੋਇਆ ਅਰ ਬੜੀ ਹੌਲੀ ੨ ਅਗਾਹਾਂ ਜਾਣ ਲੱਗੇ ਜਦ ਓਸ ਚਾਨਣੇ ਦੇ ਪਾਸ ਪਹੁੰਚੇ ਇਕ ਇਸਤ੍ਰੀ ਨਜ਼ਰ ਆਈ ਜੋ ਹਥਕੜੀ ਬੇੜੀ ਦੇ ਕਾਰਨ ਉਠਣ ਬੈਠਣ ਤੋਂ ਭੀ ਲਾਚਾਰ ਸੀ, ਦੀਵ ਦੇ ਚਾਨਣੇ ਇੰਦ੍ਰਜੀਤ ਸਿੰਘ ਨੇ ਓਸ ਇਸਤ੍ਰੀ ਨੂੰ ਅਤੇ ਓਸਨੇ ਏਨਾਂ ਨੂੰ ਚੰਗੀ ਤਰਾਂ ਦੇਖਿਆ ਅਰ ਦੋਵੇਂ ਤ੍ਰਬਕ ਉਠੇ॥

ਉਪਰ ਲਿਖੇ ਜਾਣ ਦੇ ਕਾਰਨ ਪਾਠਕ ਸਮਝ ਹੀ ਗਏ ਹੋਣਗੇ ਕਿ ਓਹ ਕਿਸ਼ੋਰੀ ਹੈ ਜੋ ਦੁਖ ਦੇ ਕਾਰਨ ਬਹੁਤ ਹੀ ਨਿਰਬਲ ਅਤੇ ਸੁਸਤ ਹੋ ਰਹੀ ਸੀ। ਇੰਦ੍ਰਜੀਤ ਸਿੰਘ ਦੇ ਮਨ ਵਿਚ ਓਸ ਦੀ ਮੂਰਤ ਸਾਵਧਾਨ ਸੀ, ਅਤੇ ਇੰਦ੍ਰਜੀਤ ਸਿੰਘ ਓਸ ਦੀਆਂ ਅੱਖਾਂ ਵਿਚ ਪੁਤਲੀ ਵਾਂਗ ਡੇਰਾ ਜਮਾਈ ਬੈਠੇ ਸਨ ਇਕ ਨੇ ਦੂਸਰੇ ਨੂੰ ਚੰਗੀਤਰਾਂ ਪਛਾਣ ਲਿਆ ਅਰ ਅਚੰਭਿਤ ਹੋਕੇ ਪ੍ਰੇਮ ਭਰੀ ਖੁਸ਼ੀ ਨਾਲ ਕਿੰਨਾਂ ਚਿਰ ਇਕ ਦੂਏ ਨੂੰ ਵੇਖਦੇ ਰਹੇ। ਇਸ ਦੇ ਪਿਛੋਂ ਇੰਦ੍ਰਜੀਤ ਸਿੰਘ ਨੇ ਓਸ ਦੀ ਹਥਕੜੀ ਬੇੜੀ ਖੋਹਲ ਦਿੱਤੀ ਅਰ ਬੜੇ ਪ੍ਰੇਮ ਨਾਲ ਫੜਕੇ ਕਿਹਾ—"ਕਿਸ਼ੋਰੀ! ਤੂੰ ਏਥੇ ਕਿਸਤਰਾਂ ਆ ਗਈ?"

ਕਿਸ਼ੋਰੀ—ਇੰਦ੍ਰਜੀਤ ਸਿੰਘ ਦੇ ਪੈਰਾਂ ਤੇ ਡਿਗ ਕੇ (ਅਜੇ ਤਕ ਤਾਂ ਮੈਂ ਏਹੋ ਕੈਂਹਦੀ ਸਾਂ ਕਿ ਮੇਰੇ ਖੋਟੇ ਭਾਗ ਮੈਨੂੰ ਏਥੇ ਲੈ ਆਏ ਹਨ ਪਰ ਨਹੀਂ ਹੁਣ ਮੈਨੂੰ ਕਹਿਣਾ ਪਿਆ ਕਿ ਮੇਰੇ ਚੰਗਿਆਂ ਭਾਗਾਂ ਨੇ ਮੈਨੂੰ ਏਥੇ ਪੁਚਾਇਆ ਹੈ ਅਰ ਲਲਤਾ ਨੇ ਮੇਰੇ ਨਾਲ ਬੜੀ ਨੇਕੀ ਕੀਤੀ ਹੈ ਜੋ ਮੈਨੂੰ ਏਥੇ ਕੈਦ ਕਰ ਲਿਆਈ ਨਹੀਂ ਤਾਂ

ਪਤਾ ਨਹੀਂ ਜੋ ਕਦ ਤਕ ਆਪ ਦੀ ਸੂਰਤ......ਇਸ ਤੋਂ ਵਧੀਕ ਕਿਸ਼ੋਰੀ ਕੁਛ ਨ ਕਹਿ ਸਕੀ ਅਰ ਵਿਲਕ ੨ ਕੇ ਰੋਣ ਲਗ ਪਈ। ਇੰਦ੍ਰਜੀਤ ਸਿੰਘ ਜੀ ਭੀ ਰੋ ਰਹੇ ਸਨ ਛੇਕੜ ਓਨਾਂ ਨੇ ਕਿਸ਼ੋਰੀ ਨੂੰ ਉਠਾਇਆ ਅਰ ਦੋਹਾਂ ਹੱਥਾਂ ਨਾਲ ਓਸਨੂੰ ਫੜਕੇ ਬੋਲੇ:—

"ਹਾਇ! ਮੈਨੂੰ ਕਦ ਆਸ਼ਾ ਸੀ ਕਿ ਤੈਨੂੰ ਏਥੇ ਦੇਖਾਂਗਾ ਮੇਰੇ ਜੀਵਨ ਵਿਚ ਅੱਜ ਦੀ ਖੁਸ਼ੀ ਭੀ ਯਾਦ ਰਖਣ ਦੇ ਯੋਗ ਹੋਵੇਗੀ ਕਿ ਵੈਰੀਆਂ ਨੇ ਤੈਨੂੰ ਬਹੁਤ ਹੀ ਕਸ਼ਟ ਦਿੱਤਾ ਹੈ!"

ਕਿਸ਼ੋਰੀ—ਬਸ ਹੁਣ ਹੋਰ ਮੇਰੀ ਕੋਈ ਵਾਸ਼ਨਾਂ ਨਹੀਂ ਈਸ਼੍ਵਰ ਤੋਂ ਮੈਂ ਏਹੋ ਮੰਗਦੀ ਸਾਂ ਕਿ ਇਕ ਦਿਨ ਆਪ ਨੂੰ ਆਪਨੇ ਪਾਸ ਬੈਠਾ ਵੇਖਾਂ ਸੋ ਅੱਜ ਮੁਰਾਦ ਪੂਰੀ ਹੋਗਈ ਹੁਣ ਭਾਵੇਂ ਮਾਧਵੀ ਮੈਨੂੰ ਮਾਰ ਭੀ ਸੁੱਟੇ ਤਾਂ ਮੈਂ ਖੁਸ਼ੀ ਨਾਲ ਮਰਨ ਨੂੰ ਤਿਆਰ ਹਾਂ।

ਇੰਦ੍ਰਜੀਤ—ਜਿਤਨਾ ਚਿਰ ਮੇਰੇ ਸਰੀਰ ਵਿਚ ਜਾਨ ਹੈ ਕਿਸਦੀ ਮਜਾਲ ਹੈ ਜੋ ਤੈਨੂੰ ਦੁਖ ਦੇਵੇ, ਹੁਣ ਤਾਂ ਕਿਸੇਤਰਾਂ ਇਸ ਸੁਰੰਗ ਦੀ ਕੁੰਜੀ ਮੇਰੇ ਹੱਥ ਲੱਗ ਹੀ ਗਈ ਹੈ ਜਿਸ ਨਾਲ ਸਾਨੂੰ ਦੋਹਾਂ ਨੂੰ ਸਮਝਣਾ ਚਾਹੀਦਾ ਹੈ ਕਿ ਏਸ ਕੈਦ ਤੋਂ ਛੁਟੀ ਮਿਲ ਗਈ ਹਛਾ ਜੇ ਜੀਊਂਦਾ ਰਿਹਾ ਤਾਂ ਮਾਧਵੀ ਨਾਲ ਸਿੱਝ ਹੀ ਲਵਾਂਗਾ ਜਾਂਦੀ ਕਿੱਥੇ ਹੈ।

ਏਨਾਂ ਦੋਹਾਂ ਨੂੰ ਅਚਾਨਕ ਇਸਤਰਾਂ ਦੇ ਮਿਲਾਪ ਨਾਲ ਜਿਤਨੀ ਖੁਸ਼ੀ ਹੋਈ ਓਹ ਓਹੋ ਹੀ ਜਾਣਦੇ ਹੋਣਗੇ, ਦੀਨ ਦੁਨੀਆਂ ਦੀ ਸੁੱਧ ਭੁਲ ਗਏ ਏਹ ਯਾਦ ਹੀ ਨ ਰਿਹਾ ਕਿ ਅਸੀ ਕਿਥੇ ਜਾਣ ਵਾਲੇ ਸਾਂ, ਕਿਥੇ ਹਾਂ, ਕੀ ਕਰ ਰਹੇ ਹਾਂ ਅਰ ਕੀ ਕਰਨਾ ਚਾਹੀਦਾ ਹੈ। ਪਰ ਏਹ ਖੁਸ਼ੀ ਬਹੁਤ ਹੀ ਥੋੜੇ ਚਿਰ ਵਾਸਤੇ ਸੀ ਕਿਉਂਕਿ ਓਸੇ ਵੇਲੇ ਹਥ ਵਿਚ ਮੋਮਵਟੀ ਲਈ ਇਕ ਇਸਤ੍ਰੀ ਓਸੇ ਪਾਸੇ ਆਉਂਦੀ ਨਜ਼ਰ ਪਈ ਜਿੱਧਰ ਇੰਦ੍ਰਜੀਤ ਸਿੰਘ ਜੀ ਜਾਣ ਵਾਲੇ

ਸਨ ਜਿਸ ਨੂੰ ਦੇਖ ਕੇ ਏਹ ਦੋਵੇਂ ਤ੍ਰਬਕ ਉਠੇ ।

ਓਸ ਇਸਤ੍ਰੀ ਨੇ ਇੰਦ੍ਰਜੀਤ ਸਿੰਘ ਦੇ ਪਾਸ ਪਹੁੰਚ ਕੇ ਆਪਣੇ ਸ੍ਰੀਰ ਦਾ ਚਿੰਨ ਵਿਖਾਕੇ ਆਪਣੇ ਆਪ ਨੂੰ ਪ੍ਰਗਟ ਕਰ ਦਿੱਤਾ ਕਿ ਉਹ ਚਪਲਾ ਹੈ ।

ਚਪਲਾ–ਇੰਦ੍ਰਜੀਤ ! ਤੁਸੀ ਏਥੇ ਕਿਸਤਰਾਂ ਆਏ ? ( ਚੌਹੀਂ ਪਾਸੀਂ ਵੇਖਕੇ ) ਮਲੂਮ ਹੁੰਦਾ ਹੈ ਵਿਚਾਰੀ ਕਿਸ਼ੋਰੀ ਨੂੰ ਤੁਸਾਂ ਏਥੇ ਹੀ ਦੇਖਿਆ ਹੈ ?

ਇੰਦ੍ਰਜੀਤ–ਹਾਂ ਏਹ ਏਸੇ ਥਾਂ ਕੈਦ ਸੀ ਪਰ ਮੈਂ ਨਹੀਂ ਜਾਨਦਾ ਸੀ । ਮੈਂ ਤਾਂ ਮਾਧਵੀ ਦੇ ਹਥੋਂ ਬਦੋਬਦੀ ਕੁੰਜੀ ਖੋਹ ਕੇ ਏਸ ਸੁਰੰਗ ਵਿਚ ਚਲਾ ਆਇਆ ਅਤੇ ਓਸਨੂੰ ਰੋਂਦਿਆਂ ਛਡ ਆਇਆ ਹਾਂ ।

ਚਪਲਾ-ਮਾਧਵੀ ਤਾਂ ਏਸ ਸੁਰੰਗ ਦੇ ਰਸਤੇ ਓਥੇ ਗਈ ਸੀ !

ਇੰਦ੍ਰਜੀਤ-ਹਾਂ ਮੈਂ ਬੂਹੇ ਦੇ ਪਾਸ ਹੀ ਲੁਕਿਆ ਹੋਇਆ ਸੀ ਜਿਉਂ ਹੀ ਓਹ ਬੂਹਾ ਖੋਹਲਕੇ ਅੰਦਰ ਪਹੁੰਚੀ ਤਿਉਂ ਹੀ ਮੈਂ ਹੱਥ ਫੜ ਲਿਆ ਅਰ ਕੁੰਜੀ ਖੋਹ ਅੰਦਰ ਵੜ ਬੂਹਾ ਬੰਦ ਕਰ ਦਿੱਤਾ ।

ਚਪਲਾ-ਤੁਸਾਂ ਬਹੁਤ ਹੀ ਬੁਰਾ ਕੀਤਾ ਹੈ, ਏਤਨੀ ਕਾਹਲੀ ਕਰਨੀ ਉਚਿਤ ਨਹੀਂ ਸੀ, ਹੁਣ ਤੁਸੀ ਦੋ ਦਿਨ ਭੀ ਮਾਧਵੀ ਦੇ ਪਾਸ ਗੁਜ਼ਾਰਾ ਨਹੀਂ ਕਰ ਸਕਦੇ ਕਿਉਂਕਿ ਓਹ ਬੜੀ ਬਦਕਾਰ ਅਤੇ ਚੰਡਾਲਣ ਬੇਤਰਸ ਹੈ ਜੇ ਹੁਣ ਤੁਹਾਨੂੰ ਫੜ ਲਵੇ ਤਾਂ ਕਿਸੇ ਨਾ ਕਿਸੇ ਤਰਾਂ ਧੋਖਾ ਦੇਕੇ ਜਾਨ ਲਏ ਬਿਨਾਂ ਨ ਛੱਡੇ ।

ਇੰਦ੍ਰਜੀਤ-ਜੇ ਮੈਂ ਇਹ ਨ ਕਰਦਾ ਤਾਂ ਹੋਰ ਕੀ ਕਰਦਾ ?

ਜਿਸ ਰਸਤੇ ਤੁਸੀ ਆਉਂਦੇ ਜਾਂਦੇ ਸੀ ਅਰਥਾਤ ਓਹ ਪਾਣੀ ਵਾਲੀ ਸੁਰੰਗ, ਮੇਰੇ ਦੇਖਦਿਆਂ ੨ ਬਿਲਕੁਲ ਬੰਦ ਕਰ ਦਿੱਤੀ ਗਈ ਜਿਸ ਤੋਂ ਮੈਨੂੰ ਮਲੂਮ ਹੋਗਿਆ ਕਿ ਤੁਹਾਡੇ ਆਉਣ ਜਾਣ ਦੀ ਖਬਰ ਓਸ ਸ਼ੈਤਾਨ ਦੀ ਬੱਚੀ ਨੂੰ ਹੋ ਗਈ ਹੈ ਅਰ ਤੁਹਾਡੇ ਆਉਣ ਜਾਂ ਕਿਸੇਤਰਾਂ ਦੀ ਖਬਰ ਮਿਲਣ ਦੀ ਆਸ਼ਾ ਬਿਲਕੁਲ ਜਾਂਦੀ ਰਹੀ, ਫੇਰ ਮੈਂ ਕਦ ਤਕ ਨਾਮਰਦ ਬਣਿਆ ਰਹਿੰਦਾ ? ਅਰ ਹੁਣ ਮੈਨੂੰ ਮੁੜ ਮਾਧਵੀ ਪਾਸ ਜਾਣ ਦੀ ਲੋੜ ਹੀ ਕੀ ਹੈ ?

ਚਪਲਾ-ਬੇਸ਼ਕ ਸਾਡੀ ਖਬਰ ਮਾਧਵੀ ਨੂੰ ਲਗ ਗਈ ਪਰ ਤੁਸੀ ਬਿਲਕੁਲ ਨਹੀਂ ਜਾਣਦੇ ਕਿ ਤਿਲੋਤਮਾ ਨੇ ਕਿਤਨਾ ਫਸਾਦ ਮਚਾ ਰਖਿਆ ਹੈ ਅਰ ਏਧਰ ਮਹਲ ਦੀ ਕਿਤਨੀ ਪਕਿਆਈ ਕਰ ਛੱਡੀ ਹੈ ਤੁਸੀ ਕਿਸੇਤਰਾਂ ਏਧਰੋਂ ਨਹੀਂ ਨਿਕਲ ਸਕਜੇ, ਸ਼ੋਕ ! ਹੁਣ ਅਸੀ ਭਾਰੇ ਖਤਰੇ ਵਿਚ ਪੈਗਏ ਹਾਂ।

ਇੰਦ੍ਰਜੀਤ-ਰਾਤ ਦਾ ਤਾਂ ਵੇਲਾ ਹੈ ਲੜ ਭਿੜ ਕੇ ਨਿਕਲ ਜਾਵਾਂਗੇ।

ਚਪਲਾ-ਤੁਸੀ ਦਲੇਰ ਹੋ ਤੁਹਾਡਾ ਅਜੇਹਾ ਸੋਚਣਾਂ ਠੀਕ ਹੈ ਪਰ ( ਕਿਸ਼ੋਰੀ ਵਲ ਸੈਨਤ ਕਰਕ ) ਏਸ ਵਿਚਾਰੀ ਦੀ ਕੀ ਦਸ਼ਾ ਹੋਵੇਗੀ? ਇਸ ਦੇ ਬਿਨਾਂ ਹੁਣ ਸਵੇਰਾ ਭੀ ਹੋਣ ਵਾਲਾ ਹੈ।

ਇੰਦ੍ਰਜੀਤ-ਫੇਰ ਕੀ ਕੀਤਾ ਜਾਵੇ ?

ਚਪਲਾ-(ਕੁਛ ਸੋਚਕੇ) ਕੀ ਤੁਸੀ ਜਾਣਦੇ ਹੋ ਕਿ ਐਸ ਵੇਲੇ ਤਿਲੋਤਮਾ ਕਿਥੇ ਹੈ?

ਇੰਦ੍ਰਜੀਤ-ਜਿਥੋਂ ਤਕ ਮੈਂ ਸੋਚਦਾ ਹਾਂ ਓਹ ਏਸ ਖੋਹ ਦੇ ਬਾਹਰ ਹੈ।

ਚਪਲਾ-ਏਹ ਹੋਰ ਭੀ ਕੰਮ ਭੈੜਾ ਹੋਗਿਆ ਹੈ ਓਹ ਬੜੀ

ਹੀ ਚਲਾਕ ਹੈ ਓਹ ਜਰੁਰ ਕਿਸੇ ਧੁਨ ਵਿਚ ਲਗੀ ਹੋਈ ਹੋਵੇਗੀ ਓਹ ਸਾਡਾ ਧਿਆਨ ਇਕ ਪਲ ਭਰ ਭੀ ਨਹੀਂ ਵਿਸਾਰਦੀ।

ਇੰਦ੍ਰਜੀਤ–ਇਸ ਵੇਲੇ ਸਾਡੀ ਸਹੈਤਾ ਨੂੰ ਮਹਲ ਵਿਚ ਹੋਰ ਭੀ ਕੋਈ ਹੈ ਜਾਂ ਕੱਲੀ ਤੁਸੀ ਹੀ ਹੋ ?

ਚਪਲਾ–ਦੇਵੀ ਸਿੰਘ ਭੈਰੋਂ ਸਿੰਘ ਅਤੇ ਪੰਡਿਤ ਬੱਦਰੀਨਾਥ ਤਾਂ ਮਹਲ ਦੇ ਏਧਰ ਓਧਰ ਲੁਕੇ ਹੋਏ ਹਨ ਪਰ ਸੂਰਤ ਬਦਲੀ ਹੋਈ ਹੈ, ਕਮਲਾ ਏਸ ਸੁਰੰਗ ਦੇ ਮੂੰਹ ਅੱਗੇ ਅਰਥਾਤ ਕਮਰੇ ਵਿਚ ਖੜੀ ਹੈ ਮੈਂ ਓਸ ਨੂੰ ਆਪਣੀ ਰਾਖੀ ਵਾਸਤੇ ਛਡ ਆਈ ਹਾਂ।

ਕਿਸ਼ੋਰੀ–( ਹੈਰਾਨ ਹੋਕੇ ) ਕੇਹੜੀ ਕਮਲਾ ?

ਚਪਲਾ–ਤੇਰੀ ਸਹੇਲੀ।

ਕਿਸ਼ੋਰੀ–ਓਹ ਏਥੇ ਕਿਸਤਰਾਂ ਆਈ ?

ਚਪਲਾ–ਏਸਦਾ ਹਾਲ ਬੜਾ ਲੰਮਾ ਚੌੜਾ ਹੈ ਇਸ ਵੇਲੇ ਕਹਿਨ ਦਾ ਸਮਾਂ ਨਹੀਂ ਸੰਛੇਪ ਏਹ ਹੈ ਕਿ ਤੈਨੂੰ ਧੋਖਾ ਦੇਣ ਵਾਲੀ ਲਲਤਾ ਨੂੰ ਓਸਨੇ ਪਕੜ ਲਿਆ ਅਰ ਆਪ ਤੈਨੂੰ ਛੁਡਾਉਨ ਵਾਸਤੇ ਆਈ ਹੈ। (ਇੰਦ੍ਰਜੀਤ ਸਿੰਘ ਵਲ ਦੇਖਕੇ) ਬਸ ਹੁਣ ਏਥੇ ਠਹਿਰ ਕੇ ਆਪਣੇ ਆਪ ਨੂੰ ਏਸ ਸੁਰੰਗ ਵਿਚ ਫਸਾਕੇ ਮਾਰ ਦੇਣਾ ਉਚਿਤ ਨਹੀਂ।

ਇੰਦ੍ਰਜੀਤ-ਬੇਸ਼ਕ ਠੇਹਰਨਾ ਉਚਿਤ ਨਹੀਂ, ਚਲੋ ਜੋ ਹੋਊ ਦੇਖਿਆ ਜਾਵੇਗਾ।

ਤਿੰਨੇ ਓਥੋਂ ਤੁਰ ਪਏ ਅਰ ਸੁਰੰਗ ਦੇ ਦੂਸਰੇ ਮੂੰਹ ਉੱਤੇ ਅਰਥਾਤ ਓਸ ਕਮਰੇ ਵਿਚ ਪਹੁੰਚੇ ਜਿਸ ਵਿਚ ਮਾਧਵੀ ਨੂੰ ਦੀਵਾਨ ਦੇ ਪਾਸ ਬੈਠੇ ਇੰਦ੍ਰਜੀਤ ਸਿੰਘ ਨੇ ਦੇਖਿਆ ਸੀ, ਜਿਥੇ ਏਸ ਵੇਲੇ ਸੂਰਤ ਬਦਲੇ ਕਮਲਾ ਖਲੋਤੀ ਸੀ, ਅਰ ਚੰਗਾ ਚਾਨਣਾ ਹੋਯਾ ੨ ਸੀ ਏਹਨਾਂ ਤਿੰਨਾਂ ਨੂੰ ਵੇਖਦਿਆਂ ਹੀ ਕਮਲਾ ਤ੍ਰਬਕ ਪਈ ਅਰ

ਕਿਸ਼ੋਰੀ ਨੂੰ ਗਲ ਨਾਲ ਲਾ ਲਿਆ ਪਰ ਝੱਟ ਹੀ ਵੱਖ ਹੋਕੇ ਚਪਲਾ ਨੂੰ ਕਿਹਾ "ਪਹੁ ਫੁੱਟ ਆਈ ਹੈ ਏਹ ਬਹੁਤ ਹੀ ਬੁਰਾ ਹੋਇਆ"।

ਚਪਲਾ–ਜੋ ਹੋਵੇ ਹੁਣ ਕੀ ਕਰ ਸਕਦੇ ਹਾਂ!

ਕਮਲਾ–ਹਛਾ ਜੋ ਹੋਵੇਗਾ ਦੇਖਿਆ ਜਾਊ ਹੁਣ ਹੇਠਾਂ ਉਤਰੋ।

ਇਸ ਸੁੰਦਰ ਮਹਲ ਦੇ ਚੌਹੀਂ ਪਾਸੀਂ ਬਾਗ ਸੀ, ਬਾਗ ਦੇ ਚੌਹੀਂ ਪਾਸੀਂ ਉੱਚੀ ਕੰਧ ਬਨੀ ਹੋਈ ਸੀ, ਬਾਗ ਦੇ ਪੂਰਬ ਵਲ ਇਕ ਵੱਡਾ ਸਾਰਾ ਫਾਟਕ ਬਣਿਆ ਹੋਇਆ ਸੀ ਜਿੱਥੇ ਵਾਰੀ ੨ ਨਾਲ ਵੀਹ ਆਦਮੀ ਨੰਗੀ ਤਲਵਾਰ ਲਈ ਫਿਰ ਫਿਰਕੇ ਪਹਿਰਾ ਦੇਂਦੇ ਸਨ, ਚਪਲਾ ਅਤੇ ਕਮਲਾ ਕਮੰਦ ਦੇ ਸਹਾਰੇ ਬਾਗ ਦੀ ਪਿਛਲੀ ਕੰਧ ਟੱਪਕੇ ਏਥੇ ਪਹੁੰਚੀਆਂ ਸਨ ਅਰ ਹੁਣ ਭੀ ਏਹ ਚਾਰੇ ਓਸੇ ਪਾਸਿਓਂ ਨਿਕਲ ਜਾਨਾ ਚਾਹੁੰਦੇ ਸੀ।

ਅਸੀ ਏਹ ਕਹਿਣਾ ਭੁੱਲ ਹੀ ਗਏ ਕਿ ਬਾਗ ਦੀਆਂ ਚੌਹਾਂ ਨੁੱਕਰਾਂ ਤੇ ਚਾਰ ਬੁਰਜੀਆਂ ਬਣੀਆਂ ਹੋਈਆਂ ਸਨ ਜਿਨ੍ਹਾਂ ਵਿਚ ਸੌ ਸਿਪਾਹੀਆਂ ਦਾ ਡੇਰਾ ਸੀ ਅਰ ਅਜ ਕਲ ਓਹ ਲੋਕ ਤਿਲੋਤਮਾ ਦੀ ਆਗਯਾਨੁਸਾਰ ਹਰ ਵੇਲੇ ਤਿਆਰ ਰਹਿੰਦੇ ਸਨ ਤਿਲੋਤਮਾ ਨੇ ਓਨ੍ਹਾਂ ਨੂੰ ਏਹ ਭੀ ਕਿਹਾ ਹੋਇਆ ਸੀ ਕਿ ਜਿਸ ਵੇਲੇ ਮੈਂ ਆਪਣੇ ਬਨਾਏ ਹੋਏ ਗੋਲੇ ਨੂੰ ਜ਼ਮੀਨ ਉੱਤੇ ਮਾਰਾਂ ਅਰ ਓਸਦੀ ਆਵਾਜ਼ ਤੁਸੀ ਸੁਣੋ ਝਟ ਹੱਥ ਵਿਚ ਨੰਗੀ ਤਲਵਾਰ ਲੈਕੇ ਬਾਗ ਦੇ ਚੌਹੀਂ ਪਾਸੀਂ ਖਿੱਲਰ ਜਾਓ ਅਰ ਜਿਸ ਆਦਮੀ ਨੂੰ ਆਉਂਦੇ ਜਾਂਦੇ ਵੇਖੋ ਝਟ ਫੜ ਲਵੋ।

ਚਾਰੇ ਆਦਮੀ ਸੁਰੰਗ ਦਾ ਬੂਹਾ ਖੁੱਲਾ ਛੱਡਕੇ ਹੇਠਾਂ ਉਤਰੇ ਅਰ ਕਮਰੇ ਦੇ ਬਾਹਰ ਹੋ ਬਾਗ ਦੀ ਪਿਛਲੀ ਕੰਧ ਵਲ ਜਿਉਂ ਹੀ ਗਏ ਤਿਓਂ ਹੀ ਤਿਲੋਤਮਾ ਦੀ ਸੂਰਤ ਨਜ਼ਰ ਪਈ। ਚਪਲਾ ਏਹ

ਸੋਚਕੇ ਕਿ ਹੁਣ ਬਹੁਤ ਹੀ ਬੁਰਾ ਹੋਇਆ ਤਿਲੋਤਮਾ ਵਲ ਦੌੜੀ ਅਰ ਉਸਨੂੰ ਫੜਨਾ ਚਾਹਿਆ ਪਰ ਓਹ ਸ਼ੈਤਾਨ ਦੀ ਨਾਨੀ ਲੂਮੜੀ ਵਾਂਗ ਵਲ ਮਾਰਕੇ ਨਿਕਲ ਹੀ ਗਈ ਅਰ ਇਕ ਪਾਸੇ ਜਾਕੇ ਮਸਾਲੇ ਦਾ ਭਰਿਆ ਹੋਇਆ ਇਕ ਗੋਲਾ ਮਾਰਿਆ, ਜਿਸਦੀ ਭਾਰੀ ਆਵਾਜ਼ ਚੌਹੀਂ ਗੂੰਜ ਗਈ ਅਰ ਉਸਦੇ ਕਹੇ ਅਨੁਸਾਰ ਸਿਪਾਹੀਆਂ ਨੇ ਹੁਸ਼ਿਯਾਰ ਹੋਕੇ ਬਾਗ ਨੂੰ ਚੌਹਾਂ ਪਾਸਿਆਂ ਤੋਂ ਘੇਰ ਲਿਆ।

ਤਿਲੋਤਮਾ ਦੇ ਨੱਸਕੇ ਨਿਕਲ ਜਾਂਦਿਆਂ ਹੀ ਏਹ ਚਾਰੇ ਜਿਨ੍ਹਾਂ ਦੇ ਅੱਗੇ ਹਥ ਵਿਚ ਨੰਗੀ ਤਲਵਾਰ ਲਈ ਇੰਦ੍ਰਜੀਤ ਸਿੰਘ ਸੀ ਬਾਗ ਦੀ ਪਿਛਲੀ ਕੰਧ ਵਲ ਨ ਜਾਕੇ ਸਦਰ ਫਾਟਕ ਵਲ ਮੁੜੇ ਪਰ ਓਥੇ ਪਹੁੰਚਦਿਆਂ ਹੀ ਪਹਿਰੇ ਵਾਲੇ ਸਿਪਾਹੀਆਂ ਤੋਂ ਰੋਕੇ ਗਏ, ਮਾਰ ਵੱਢ ਆਰੰਭ ਹੋਗਈ ਇੰਦ੍ਰਜੀਤ ਸਿੰਘ ਨੇ ਤਲਵਾਰ ਚਪਲਾ ਅਤੇ ਕਮਲਾ ਨੇ ਖੰਜਰ ਚਲਾਉਣ ਵਿਚ ਚੰਗੀ ਬਹਾਦਰੀ ਵਖਾਈ।

ਸਾਡੇ ਏਯਾਰ ਲੋਕ ਜੋ ਬਾਗ ਦੇ ਬਾਹਰ ਚੌਹੀਂ ਪਾਸੀਂ ਲੁਕੇ ਖਲੋਤੇ ਸਨ ਤਿਲੋਤਮਾ ਦੇ ਚਲਾਏ ਹੋਏ ਭਾਰੇ ਗੋਲੇ ਦੀ ਆਵਾਜ਼ ਸੁਣ ਅਰ ਕਿਸੇ ਭਾਰੇ ਫਸਾਦ ਦੇ ਹੋਣ ਦਾ ਅਨੁਭਵ ਕਰਕੇ ਫਾਟਕ ਤੇ ਆ ਜੁੜੇ ਅਰ ਖੰਜਰ ਕੱਢਕੇ ਮਾਧਵੀ ਦੇ ਸਿਪਾਹੀਆਂ ਉੱਤੇ ਟੁੱਟ ਪਏ। ਗੱਲ ਦੀ ਗਲ ਵਿਚ ਮਾਧਵੀ ਦੇ ਬਹੁਤ ਸਾਰੇ ਸਿਪਾਹੀਆਂ ਦੀਆਂ ਲੋਥਾਂ ਜ਼ਮੀਨ ਉੱਤੇ ਨਜ਼ਰ ਆਉਣ ਲਗ ਪਈਆਂ ਅਰ ਬੜੀ ਬਹਾਦਰੀ ਨਾਲ ਲੜਦੇ ਭਿੜਦੇ ਕਿਸ਼ੋਰੀ ਨੂੰ ਨਾਲ ਲੈਕੇ ਨਿਕਲ ਹੀ ਗਏ।

ਏਯਾਰ ਲੋਕ ਤਾਂ ਦੌੜਨ ਭੱਜਨ ਵਿਚ ਤੇਜ਼ ਹੁੰਦੇ ਹੀ ਹਨ ਏਨਾਂ ਦਾ ਨੱਸ ਜਾਣਾ ਕੋਈ ਅਸਚਰਜ ਨਹੀਂ ਸੀ ਪਰ ਕੁਛੜ

ਢੁੱਕੀ ਹੋਈ ਕਿਸ਼ੋਰੀ ਨੂੰ ਲੈਕੇ ਇੰਦ੍ਰਜੀਤ ਸਿੰਘ ਜੀ ਕਦ ਓਨਾਂ ਦੇ ਬਰਾਬਰ ਦੌੜ ਸਕਦੇ ਸਨ ਅਰ ਏਯਾਰ ਲੋਕ ਭੀ ਅਜੇਹੀ ਅਵਸਥਾ ਵਿਚ ਕਦ ਓਨਾਂ ਦਾ ਸਾਥ ਛੱਡ ਸਕਦੇ ਸਨ ? ਲਾਚਾਰ ਜਿਸਤਰਾਂ ਹੋ ਸਕਿਆ ਓਨਾਂ ਦੋਹਾਂ ਨੂੰ ਨਾਲ ਲਈ ਮੈਦਾਨ ਦਾ ਰਸਤਾ ਫੜਿਆ ਇਸ ਵੇਲੇ ਪੂਰਬ ਵਲ ਸੂਰਜ ਦੀ ਲਾਲੀ ਚੰਗੀ ਖਿਲਰੀ ਹੋਈ ਸੀ।

ਮਾਧਵੀ ਦੇ ਦੀਵਾਨ ਅਗਨਦੱਤ ਦਾ ਘਰ ਏਸ ਬਾਗ ਤੋਂ ਬਹੁਤ ਦੂਰ ਨਹੀਂ ਸੀ ਅਰ ਓਹ ਬੜੇ ਸਵੇਰੇ ਉਠਦਾ ਹੁੰਦਾ ਸੀ ਤਿਲੋਤਮਾ ਦੇ ਚਲਾਏ ਹੋਏ ਗੋਲ ਦੀ ਆਵਾਜ਼ ਓਸਦੇ ਕੰਨਾਂ ਵਿਚ ਪਹੁੰਚ ਹੀ ਚੁਕੀ ਸੀ। ਬਾਗ ਦੇ ਬੂਹੇ ਅੱਗੇ ਲੜਾਈ ਹੋਣ ਦੀ ਖਬਰ ਭੀ ਓਸਨੂੰ ਓਸ ਵੇਲੇ ਹੋਗਈ, ਓਹ ਦੁਸ਼ਟ ਬੜਾ ਹੀ ਦਲੇਰ ਅਤੇ ਲੜਾਕਾ ਸੀ ਝੱਟ ਢਾਲ ਤਲਵਾਰ ਲੈ ਮਕਾਨ ਦੇ ਹੇਠਾਂ ਉਤ੍ਰ ਆਯਾ ਅਰ ਆਪਣੇ ਘਰ ਰਹਿਣ ਵਾਲੇ ਕਈ ਸਿਪਾਹੀਆਂ ਨੂੰ ਨਾਲ ਲੈਕੇ ਬਾਗ ਦੇ ਫਾਟਕ ਤੇ ਪਹੁੰਚਕੇ ਵੇਖਿਆ ਕਿ ਬਹੁਤ ਸਾਰੇ ਸਿਪਾਹੀਆਂ ਦੀਆਂ ਲੋਥਾਂ ਧਰਤੀ ਉੱਤੇ ਪਈਆਂ ਹੋਈਆਂ ਹਨ ਅਰ ਵੈਰੀ ਦਾ ਕੋਈ ਪਤਾ ਨਹੀਂ।

ਬਾਗ ਦੇ ਚੌਹਾਂ ਪਾਸੀਂ ਖਿਲਰੇ ਹੋਏ ਸਿਪਾਹੀ ਭੀ ਫਾਟਕ ਤੇ ਆ ਕੱਠੇ ਹੋਏ ਸਨ ਜੋ ਗਿਣਤੀ ਵਿਚ ਇਕ ਸੌ ਤੋਂ ਵਧੀਕ ਸਨ। ਅਗਨਦੱਤ ਨੇ ਸਭਨਾਂ ਨੂੰ ਲਲਕਾਰਿਆ ਅਤੇ ਨਾਲ ਲੈਕੇ ਇੰਦ੍ਰ-ਜੀਤ ਸਿੰਘ ਦਾ ਪਿਛਾ ਕੀਤਾ, ਥੋੜੀ ਹੀ ਦੂਰ ਤੇ ਏਨਾਂ ਨੂੰ ਫੜ ਲਿਆ ਚੌਹੀਂ ਪਾਸੀਂ ਘੇਰ ਕੇ ਮਾਰ ਕੁਟ ਆਰੰਭ ਦਿਤੀ।

ਅਗਨਦਤ ਦੀ ਨਜ਼ਰ ਕਿਸ਼ੋਰੀ ਉੱਤੇ ਜਾ ਪਈ ਫੇਰ ਕੀ ਪੁਛਣਾ ਸੀ ਸਭਨਾਂ ਪਾਸਿਆਂ ਦਾ ਧਿਆਨ ਛਡਕੇ ਇੰਦ੍ਰਜੀਤ ਸਿੰਘ ਉੱਤੇ ਟੁੱਟ ਪਿਆ, ਬਹੁਤ ਸਾਰੇ ਆਦਮੀਆਂ ਨਾਲ ਲੜਦੇ

ਹੋਏ ਇੰਦ੍ਰਜੀਤ ਸਿੰਘ ਹੁਰੀ ਕਿਸ਼ੋਰੀ ਨੂੰ ਨਾ ਸੰਭਾਲ ਸਕੇ ਅਰ ਓਸ ਨੂੰ ਛੱਡਕੇ ਤਲਵਾਰ ਚਲਾਉਣ ਲਗੇ। ਅਗਨਦਤ ਨੂੰ ਸਮਾਂ ਮਿਲ ਗਿਆ ਇੰਦ੍ਰਜੀਤ ਸਿੰਘ ਦੇ ਹਥੋਂ ਘਾਇਲ ਹੋਏ ਤੇ ਭੀ ਓਸਨੇ ਸਾਹ ਨ ਲਿਆ ਅਰ ਕਿਸ਼ੋਰੀ ਨੂੰ ਕੁੱਛੜ ਚੁਕਕੇ ਨੱਸ ਉਠਿਆ। ਏਹ ਦੇਖਕੇ ਇੰਦ੍ਰਜੀਤ ਸਿੰਘ ਦੀਆਂ ਅੱਖਾਂ ਵਿਚ ਲਹੂ ਉਤਰ ਆਇਆ ਏਤਨੀ ਭੀੜ ਨੂੰ ਮਾਰਕੇ ਓਸਦਾ ਪਿੱਛਾ ਤਾਂ ਨ ਕਰ ਸਕੇ ਪਰ ਆਪਣੇ ਏਯਾਰਾਂ ਨੂੰ ਲਲਕਾਰ ਕੇ ਇਸਤਰਾਂ ਲੜਾਈ ਕੀਤੀ ਕਿ ਓਨਾਂ ਸੌ ਸਿਪਾਹੀਆਂ ਵਿਚੋਂ ਅੱਧਿਆਂ ਨੂੰ ਓਥੇ ਹੀ ਢੇਰ ਕਰ ਦਿੱਤਾ ਅਰ ਬਾਕੀ ਆਪਣੇ ਸਰਦਾਰ ਨੂੰ ਜਾਂਦਿਆਂ ਵੇਖ ਜਾਨ ਬਚਾਕੇ ਦੌੜ ਗਏ। ਇੰਦ੍ਰਜੀਤ ਸਿੰਘ ਜੀਭੀ ਬਹੁਤ ਜ਼ਖਮ ਲੱਗਨ ਕਰਕੇ ਬੇਹੋਸ਼ ਹੋਕੇ ਜ਼ਮੀਨ ਉੱਤੇ ਡਿਗ ਪਏ। ਚਪਲਾ ਕਮਲਾ ਅਤੇ ਭੈਰੋਂ ਸਿੰਘ ਆਦਿਕ ਭੀ ਬਹੁਤ ਬੇਦਮ ਹੋਏ ਹੋਏ ਸਨ ਪਰ ਫੇਰ ਭੀ ਓਹ ਲੋਕ ਬੇਹੋਸ਼ ਇੰਦ੍ਰਜੀਤ ਸਿੰਘ ਨੂੰ ਚੁੱਕਕੇ ਓਥੋਂ ਚਲੇ ਗਏ ਅਰ ਫੇਰ ਕਿਸੇ ਦੀ ਨਜ਼ਰ ਨ ਪਏ।

++-o-++

## ਦਸਵਾਂ ਕਾਂਡ

ਘਾਇਲ ਇੰਦ੍ਰਜੀਤ ਸਿੰਘ ਨੂੰ ਚੁਕਕੇ ਓਨਾਂ ਦੇ ਏਯਾਰ ਦੂਰ ਨਿਕਲ ਗਏ। ਵਿਚਾਰੀ ਕਿਸ਼ੋਰੀ ਨੂੰ ਚੁਕਕੇ ਦੁਸ਼ਟ ਅਗਨ-ਦਤ ਆਪਣੇ ਘਰ ਲੈ ਗਿਆ, ਏਹ ਸਭ ਹਾਲ ਦੇਖਕੇ ਤਿਲੋਤਮਾ ਓਥੋਂ ਤੁਰਦੀ ਹੋਈ ਅਰ ਬਾਗ ਦੇ ਅੰਦਰ ਕਮਰੇ ਵਿਚ ਪਹੁੰਚ ਕੇ ਵੇਖਿਆ ਕਿ ਸੁਰੰਗ ਦਾ ਬੂਹਾ ਖੁੱਲਾ ਹੋਇਆ ਹੈ ਅਤੇ ਕੁੰਜੀ ਭੀ ਓਸੇ ਥਾਂ ਜ਼ਮੀਨ ਉੱਤੇ ਪਈ ਹੋਈ ਹੈ ਓਸਨੇ ਕੁੰਜੀ ਚੁੱਕ ਲਈ ਅਤੇ ਸੁਰੰਗ ਦੇ ਅੰਦਰ ਜਾ ਬੂਹੇ ਬੰਦ ਕਰਦੀ ਹੋਈ. ਮਾਧਵੀ ਦੇ ਪਾਸ ਪਹੁੰਚੀ ਮਾਧਵੀ ਦਾ ਹਾਲ ਬਹੁਤ ਹੀ ਭੈੜਾ ਹੋ ਰਿਹਾ ਸੀ

ਦੀਵਾਨ ਸਾਹਿਬ ਨੂੰ ਸਾਰਾ ਭੇਦ ਮਲੂਮ ਹੋਗਿਆ ਹੋਵੇਗਾ ਏਹ ਸਮਝ ਕੇ ਓਹ ਡਰ ਨਾਲ ਘਬਰਾ ਰਹੀ ਸੀ ਅਰ ਓਸ ਨੂੰ ਨਿਸਚਾ ਹੋਗਿਆ ਸੀ ਕਿ ਹੁਣ ਕਿਸੇਤਰਾਂ ਸੁਖ ਨਹੀਂ ਕਿਉਂਕਿ ਬਹੁਤ ਦਿਨਾਂ ਦੀ ਬੇਪਰਵਾਹੀ ਨਾਲ ਦੀਵਾਨ ਸਾਹਿਬ ਨੇ ਸਾਰੀ ਫੌਜ ਅਤੇ ਪਰਜਾ ਨੂੰ ਆਪਣੇ ਕਾਬੂ ਕਰ ਲਿਆ ਹੈ । ਤਿਲੋਤਮਾ ਨੇ ਓਥੇ ਪਹੁੰਚਦਿਆਂ ਹੀ ਕਿਹਾ:-ਹੁਣ ਕੀ ਸੋਚ ਰਹੀ ਹੈਂ ਅਰ ਕਿਉਂ ਰੋਂਦੀ ਹੈਂ ? ਮੈਂ ਤਾਂ ਪਹਿਲਾ ਹੀ ਕਿਹਾ ਸੀ ਕਿ ਏਨ੍ਹਾਂ ਬਖੇੜਿਆਂ ਵਿਚ ਨ ਫਸ ਏਸਦਾ ਅੰਤ ਚੰਗਾ ਨਹੀਂ ਹੋਵੇਗਾ । ਬੀਰੇਂਦ੍ਰ ਸਿੰਘ ਦੇ ਏਯਾਰ ਲੋਕ ਬਲਾ ਵਾਂਗ ਜਿਸਦੇ ਪਿਛੇ ਪੈ ਜਾਂਦੇ ਹਨ ਓਸਦਾ ਸਤਿਆਨਾਸ ਕਰ ਸੁੱਟਦੇ ਹਨ ਤੂੰ ਮੇਰੀ ਗੱਲ ਨਾ ਮੰਨੀ ਜਿਸ ਕਰਕੇ ਏਹ ਦਿਨ ਦੇਖਣਾ ਪਿਆ ॥

ਮਾਧਵੀ-ਬੀਰੇਂਦ੍ਰ ਸਿੰਘ ਦਾ ਕੋਈ ਏਯਾਰ ਏਥੇ ਨਹੀਂ ਆਇਆ ਇੰਦ੍ਰਜੀਤ ਸਿੰਘ ਬਦੋਬਦੀ ਮੇਰੇ ਹੱਥੋਂ ਕੁੰਜੀ ਖੋਹ ਕੇ ਚਲਾ ਗਿਆ ਅਰ ਮੈਂ ਓਸਦਾ ਕੁਛ ਨ ਕਰ ਸਕੀ ।

ਤਿਲੋਤਮਾ-ਛੇਕੜ ਤੂੰ ਓਸਦਾ ਕਰ ਹੀ ਕੀ ਸਕਦੀ ਸੀ ?

ਮਾਧਵੀ-ਹੁਣ ਓਨਾਂ ਲੋਕਾਂ ਦਾ ਕੀ ਹਾਲ ਹੈ ?

ਤਿਲੋਤਮਾ-ਓਹ ਲੋਕ ਲੜਦੇ ਭਿੜਦੇ ਤੇਰੇ ਸੈਂਕੜੇ ਆਦਮੀਆਂ ਨੂੰ ਯਮ ਲੋਕ ਪੁਚਾਉਂਦੇ ਹੋਏ ਨਿਕਲ ਗਏ, ਕਿਸ਼ੋਰੀ ਨੂੰ ਤੁਹਾਡੇ ਦੀਵਾਨ ਸਾਹਿਬ ਚੁੱਕਕੇ ਲੈਗਏ ਜਦ ਓਨਾਂ ਦੇ ਹੱਥ ਕਿਸ਼ੋਰੀ ਆਗਈ ਓਨਾਂ ਨੂੰ ਲੜਨ ਭਿੜਨ ਦੀ ਕੀ ਲੋੜ ਸੀ ? ਕਿਸ਼ੋਰੀ ਦੀ ਸੂਰਤ ਦੇਖਕੇ ਅਕਾਸ਼ ਉੱਤੇ ਉਡਦੀ ਚਿੜੀ ਭੀ ਹੇਠਾਂ ਉਤ੍ਰ ਆਉਂਦੀ ਹੈ ਦੀਵਾਨ ਵਿਚਾਰਾ ਕੀ ਚੀਜ਼ ਸੀ ਹੁਣ ਤਾਂ ਓਹ ਦੁਸ਼ਟ ਏਸ ਧੂਨ [illegible] ਹੋਵੇਗਾ ਕਿ ਤੈਨੂੰ ਮਾਰਕੇ ਪੂਰੀ ਤਰਾਂ ਰਾਜਾ ਬਨ ਜਾਵੇ ਅਰ ਕਿਸ਼ੋਰੀ [illegible] ਨੀ ਬਣਾਵੇ ਤੂੰ ਓਸਦਾ ਕੀ ਕਰ

ਸਕਦੀ ਹੈਂ ?

ਮਾਧਵੀ–ਹਾਇ ਮੇਰੇ ਭੈੜੇ ਕਰਮਾਂ ਨੇ ਮੈਨੂੰ ਮਿੱਟੀ ਵਿਚ ਰਲਾ ਦਿੱਤਾ, ਹੁਣ ਮੇਰੇ ਭਾਗਾਂ ਵਿਚ ਰਾਜ ਨਹੀਂ ਹੁਣ ਤਾਂ ਏਹੋ ਮਲੂਮ ਹੁੰਦਾ ਹੈ ਕਿ ਮੰਗਤਿਆਂ ਵਾਂਗ ਮਾਰੀ ੨ ਫਿਰਾਂਗੀ।

ਤਿਲੋਤਮਾ–ਹਾਂ ਜੇ ਏਥੋਂ ਜਾਨ ਬਚਾਕੇ ਨਿਕਲ ਜਾਵੇਂਗੀ ਤਾਂ ਭਿਖ ਮੰਗਕੇ ਭੀ ਜਾਨ ਬਚਾ ਲਵੇਂਗੀ ਨਹੀਂ ਤਾਂ ਬਸ ਇਹ ਭੀ ਆਸ਼ਾ ਨਹੀਂ।

ਮਾਧਵੀ–ਕੀ ਦੀਵਾਨ ਸਾਹਿਬ ਮੇਰੇ ਨਾਲ ਅਜੇਹੀ ਬੇ ਲਿਹਾਜ਼ੀ ਕਰਨਗੇ ?

ਤਿਲੋਤਮਾ–ਜੇ ਤੈਨੂੰ ਓਨ੍ਹਾਂ ਉੱਤੇ ਭਰੋਸਾ ਹੈ ਤਾਂ ਰਹੋ ਅਰ ਵੇਖ ਕਿ ਕੀ ਕੀ ਹੁੰਦਾ ਹੈ ਮੈਂ ਤਾਂ ਹੁਣ ਨਹੀਂ ਠਹਿਰਨ ਵਾਲੀ॥

ਮਾਧਵੀ–ਜੇ ਕਿਸ਼ੋਰੀ ਓਸਦੇ ਹੱਥ ਨਾ ਲਗ ਗਈ ਹੁੰਦੀ ਤਾਂ ਮੈਨੂੰ ਕਿਸੇ ਤਰਾਂ ਦੀ ਆਸ਼ਾ ਹੁੰਦੀ ਅਰ ਕੋਈ ਬਹਾਨਾ ਕਰ ਸਕਦੀ ਪਰ ਹੁਣ ਤਾਂ............

ਏਤਨਾਂ ਕਹਿ ਮਾਧਵੀ ਰੋਣ ਲਗ ਪਈ ਏਥੋਂ ਤਕ ਕਿ ਹਿੜਕੀ ਬੱਝ ਗਈ ਅਰ ਤਿਲੋਤਮਾ ਦੇ ਪੈਰਾਂ ਤੇ ਡਿਗਕੇ ਬੋਲੀ– "ਮੈਂ ਸੌਂਹ ਖਾਕੇ ਕਹਿੰਦੀ ਹਾਂ ਕਿ ਅੱਜ ਤੋਂ ਤੇਰੀ ਆਗਿਆ ਦੇ ਵਿਰੁੱਧ ਕਦੀ ਕੋਈ ਕੰਮ ਨ ਕਰਾਂਗੀ॥"

ਤਿਲੋਤਮਾ–ਜੇ ਏਹੋ ਗੱਲ ਹੈ ਤਾਂ ਮੈਂ ਭੀ ਸੌਂਹ ਖਾਕੇ ਕਹਿੰਦੀ ਹਾਂ ਕਿ ਤੈਨੂੰ ਫੇਰ ਏਸੇ ਦਰਜੇ ਉੱਤੇ ਪੁਚਾਵਾਂਗੀ ਅਰ ਬੀਰੇਂਦ੍ਰ ਸਿੰਘ ਦੇ ਏਯਾਰਾਂ ਅਰ ਦੀਵਾਨ ਤੋਂ ਅਜੇਹਾ ਬਦਲਾ ਲਵਾਂਗੀ ਕਿ ਯਾਦ ਕਰਨਗੇ॥

ਮਾਧਵੀ–ਬੇਸ਼ਕ ਮੈਂ ਭੀ ਤੇਰੀ ਆਗਿਆ ਮੰਨਾਂਗੀ ਅਰ ਜੋ ਤੂੰ ਕਹੇਂਗੀ ਸੋ ਕਰਾਂਗੀ॥

ਤਿਲੋਤਮਾ—ਹਛਾ ਤਾਂ ਅੱਜ ਰਾਤ ਨੂੰ ਏਥੋਂ ਨਿਕਲ ਚਲ ਅਰ ਜੋ ਕੁਛ ਧਨ ਦੌਲਤ ਨਾਲ ਲੈ ਜਾ ਸਕੇਂ ਲੈ ਚਲ ॥

ਮਾਧਵੀ—ਬਹੁਤ ਹਛਾ ਮੈਂ ਤਿਆਰ ਹਾਂ ਜਦ ਚਾਹੇਂ ਚਲ ਪਰ ਇਹ ਤਾਂ ਦਸ ਮੇਰੀਆਂ ਏਨ੍ਹਾਂ ਸਹੇਲੀਆਂ ਦਾ ਕੀ ਹਾਲ ਹੋਵੇਗਾ ?

ਤਿਲੋਤਮਾ—ਬੁਰੇ ਦਾ ਸੰਗ ਕਰਨ ਤੋਂ ਜੋ ਫਲ ਭੋਗੀਦਾ ਹੈ ਇਹ ਭੀ ਓਹੋ ਹੀ ਭੋਗਨਗੀਆਂ ਮੈਂ ਏਨ੍ਹਾਂ ਦਾ ਕਿਥੋਂ ਤਕ ਧਿਆਨ ਰੱਖਾਂ, ਜਦ ਆਪਣੇ ਤੇ ਬਿਪਤਾ ਆ ਪੈਂਦੀ ਹੈ ਤਾਂ ਕੋਈ ਕਿਸੇ ਦੀ ਖਬਰ ਨਹੀਂ ਲੈਂਦਾ ॥

ਦੀਵਾਨ ਅਗਨਦੱਤ ਕਿਸ਼ੋਰੀ ਨੂੰ ਲੈਕੇ ਨਸਿਆ ਤਾਂ ਸਿੱਧਾ ਆਪਣੇ ਘਰ ਜਾ ਵੜਿਆ, ਓਹ ਕਿਸ਼ੋਰੀ ਦੀ ਸੂਰਤ ਤੇ ਅਜੇਹਾ ਮੋਹਿਤ ਹੋਇਆ ਕਿ ਤਨ ਬਦਨ ਦੀ ਸੁਰਤ ਨ ਰਹੀ, ਇੰਦਰਜੀਤ ਸਿੰਘ ਅਤੇ ਓਸਦੇ ਏਯਾਰਾਂ ਨੂੰ ਲੋਕਾਂ ਨੇ ਫੜਿਆ ਹੈ ਕਿ ਨਹੀਂ ਅਰ ਓਨਾਂ ਦੇ ਹੱਥੋਂ ਸਾਰਿਆਂ ਦੀ ਕੀ ਦਸ਼ਾ ਹੋਈ, ਏਸਦੀ ਓਸਨੂੰ ਕੁਛ ਭੀ ਪ੍ਰਵਾਹ ਨ ਰਹੀ। ਅਸਲ ਗੱਲ ਤਾਂ ਇਹ ਹੈ ਕਿ ਓਹ ਇੰਦਰਜੀਤ ਸਿੰਘ ਨੂੰ ਪਛਾਣਦਾ ਭੀ ਨਹੀਂ ਸੀ। ਕਿਸ਼ੋਰੀ ਵਿਚਾਰੀ ਦੀ ਕੀ ਦਸ਼ਾ ਸੀ ਓਹ ਸਿਸਤਰਾਂ ਰੋ ਰੋ ਕੇ ਆਪਣੇ ਸਿਰਦੇ ਵਾਲ ਖੋਹ ਰਹੀ ਸੀ ਓਸਦਾ ਏਤਨਾ ਹਾਲ ਦੱਸ ਦੇਨਾ ਹੀ ਬਥੇਰਾ ਹੈ ਕਿ ਜੇ ਦੋ ਦਿਨ ਤਕ ਓਸਦਾ ਏਹੋ ਹਾਲ ਰਿਹਾ ਤਾਂ ਓਹ ਨਾ ਬਚੇਗੀ। ਹਾਇ ! ਇੰਦਰਜੀਤ ਸਿੰਘ !! ਹਾਇ ਇੰਦਰਜੀਤ ਸਿੰਘ !!! ਕਹਿੰਦੀ ੨ ਪ੍ਰਾਣ ਤਿਆਗ ਦੇਵੇਗੀ ॥

ਦੀਵਾਨ ਸਾਹਿਬ ਦੇ ਘਰ ਵਿਚ ਓਨ੍ਹਾਂ ਦੀ ਇਸਤ੍ਰੀ ਅਰ ਕਿਸ਼ੋਰੀ ਦੇ ਨਾਲ ਦੀ ਇਕ ਕੁਆਰੀ ਧੀ ਭੀ ਸੀ ਜਿਸ ਦਾ ਨਾਉਂ ਕਾਮਨੀ ਸੀ ਅਤੇ ਓਹ ਜਿਤਨੀ ਸੁੰਦਰ ਸੀ ਓਤਨੀ ਸੁਭਾਉ ਦੀ ਭੀ ਚੰਗੀ ਸੀ, ਦੀਵਾਨ ਸਾਹਿਬ ਦੀ ਇਸਤ੍ਰੀ ਦਾ ਸੁਭਾਵ ਅਤੇ

ਚਾਲ ਚਲਨ ਭੀ ਚੰਗਾ ਸੀ ਪਰ ਓਹ ਵਿਚਾਰੀ ਆਪਣੇ ਪਤੀ ਦੇ ਦੁਸ਼ਟ ਸੁਭਾਵ ਅਤੇ ਬੁਰੇ ਵਿਵਹਾਰਾਂ ਕਰਕੇ ਬਹੁਤ ਦੁਖੀ ਰੈਂਹਦੀ ਸੀ ਅਰ ਡਰਦੀ ਮਾਰੀ ਕਦੀ ਕਿਸੇ ਗੱਲ ਦੀ ਰੋਕ ਟੋਕ ਭੀ ਨਹੀਂ ਕਰਦੀ ਸੀ ਪਰ ਫੇਰ ਭੀ ਅੱਠਾਂ ਦਸਾਂ ਦਿਨਾਂ ਪਿਛੋਂ ਅਗਨਦੱਤ ਦੇ ਹੱਥੋਂ ਜਰੂਰ ਮਾਰ ਖਾਂਦੀ ਹੁੰਦੀ ਸੀ ॥

ਵਿਚਾਰੀ ਕਿਸ਼ੋਰੀ ਨੂੰ ਆਪਣੀ ਵਹੁਟੀ ਅਤੇ ਧੀ ਦੇ ਹਵਾਲੇ ਕਰ ਰਾਖੀ ਕਰਨ ਦੇ ਬਿਨਾਂ ਸਮਝਾਉਂਣ ਬੁਝਾਉਂਣ ਦੇ ਭੀ ਤਾਕੀਦ ਕਰਕੇ ਦੀਵਾਨ ਸਾਹਿਬ ਬਾਹਰ ਚਲੇ ਆਏ ਅਰ ਆਪਣੇ ਦੀਵਾਨਖਾਨੇ ਵਿਚ ਬੈਠ ਸੋਚਣ ਲੱਗੇ ਕਿ ਕਿਸ਼ੋਰੀ ਨੂੰ ਕਿਸਤਰਾਂ ਰਾਜੀ ਕਰਨਾ ਚਾਹੀਦਾ ਹੈ, ਇਹ ਇਸਤ੍ਰੀ ਕੌਨ ਅਤੇ ਕਿਸਦੀ ਧੀ ਹੈ, ਜਿਨ੍ਹਾਂ ਲੋਕਾਂ ਦੇ ਨਾਲ ਇਹ ਸੀ ਓਹ ਲੋਕ ਕੌਣ ਹਨ ਅਤੇ ਏਥੇ ਆਕੇ ਫਸਾਦ ਕਰਨ ਦੀ ਓਨ੍ਹਾਂ ਨੂੰ ਕੀ ਲੋੜ ਸੀ, ਚਾਲ ਢਾਲ ਅਰ ਪੁਸ਼ਾਕ ਤੋਂ ਓਹ ਲੋਕ ਏਯਾਰ ਮਲੂਮ ਹੁੰਦੇ ਸਨ ਪਰ ਏਥੇ ਆਉਂਣ ਦਾ ਕੀ ਕਾਰਨ ਸੀ। ਏਸੇ ਸੋਚ ਵਿਚਾਰ ਵਿਚ ਅੱਜ ਅਗਨਦੱਤ ਨੇ ਇਸ਼ਨਾਨ ਤਕ ਨਾ ਕੀਤਾ, ਸਾਰਾ ਦਿਨ ਏਧਰ ਓਧਰ ਫਿਰਦੇ ਲੋਥਾਂ ਨੂੰ ਟਿਕਾਣੇ ਪੁਚਾਉਂਦੇ ਅਰ ਤਹਕੀਕਾਤ ਕਰਦਿਆਂ ਹੀ ਬੀਤ ਗਿਆ ਪਰ ਕਿਸੇਤਰਾਂ ਭੀ ਏਸ ਬਖੇੜੇ ਦਾ ਪੂਰਾ ਪਤਾ ਨਾ ਲੱਗਾ। ਹਾਂ ਮਹਲ ਦੇ ਪਹਿਰੇ ਵਾਲਿਯਾਂ ਨੇ ਏਤਲਾਂ ਕਿਹਾ ਕਿ ਦੋ ਤਿੰਨ ਦਿਨ ਤੋਂ ਤਿਲੋਤਮਾ ਨੇ ਸਾਨੂੰ ਬੜੀ ਭਾਰੀ ਤਾਕੀਦ ਕੀਤੀ ਹੋਈ ਸੀ ਕਿ ਜਦ ਮੇਰੇ ਚਲਾਏ ਹੋਏ ਗੋਲੇ ਦੀ ਆਵਾਜ਼ ਸੁਣੋਂ ਤਾਂ ਝਟ ਤਿਆਰ ਹੋ ਜਾਓ ਅਰ ਜਿਸ ਨੂੰ ਆਉਂਦਿਆਂ ਜਾਂਦਿਆਂ ਦੇਖੋ ਫੜ ਲਓ ॥

ਹੁਣ ਦੀਵਾਨ ਸਾਹਿਬ ਦਾ ਸੰਦੇਹ ਮਾਧਵੀ ਅਤੇ ਤਿਲੋਤਮਾ ਦੇ ਉਪਰ ਹੋਇਆ ਅਰ ਦੇਰ ਚਿਰ ਤਕ ਸੋਚਣ ਵਿਚਾਰਨ ਦੇ ਪਿਛੋਂ

ਨਿਸਚਾ ਕਰ ਲਿਆ ਕਿ ਬੇਸ਼ਕ ਇਸ ਬਖੇੜੇ ਦਾ ਹਾਲ ਏਹ ਦੋਵੇਂ ਪਹਿਲੇ ਤੋਂ ਹੀ ਜਾਣਦੀਆਂ ਸਨ ਪਰ ਇਹ ਭੇਦ ਮੈਥੋਂ ਲੁਕਾ ਰਖਣ ਦਾ ਜਰੂਰ ਕੋਈ ਵੱਡਾ ਕਾਰਨ ਹੈ ॥

ਦੀਵਾ ਜਗਨ ਦੇ ਪਿਛੋਂ ਅਗਨਦੱਤ ਆਪਣੇ ਘਰ ਪਹੁੰਚਾ ਅਰ ਕਿਸ਼ੋਰੀ ਦੇ ਪਾਸ ਨ ਜਾਕੇ ਓਸਨੇ ਇਕਾਂਤ ਵਿਚ ਆਪਣੀ ਇਸਤ੍ਰੀ ਨੂੰ ਸੱਦਕੇ ਪੁਛਿਆ ਕਿ ਓਸ ਇਸਤ੍ਰੀ ਦੀ ਜਬਾਨੀ ਓਸਦਾ ਕੁਛ ਹਾਲ ਚਾਲ ਤੈਨੂੰ ਮਲੂਮ ਹੋਇਆ ਹੈ ਕਿ ਨਹੀਂ ?

ਅਗਨਦੱਤ ਦੀ ਵਹੁਟੀ ਨੇ ਕਿਹਾ ਹਾਂ ਓਸਦਾ ਹਾਲ ਮਲੂਮ ਹੋਇਆ ਹੈ ਓਹ ਮਹਾਰਾਜ ਸ਼ਿਵਦੱਤ ਦੀ ਧੀ ਹੈ ਅਤੇ ਓਸਦਾ ਨਾਉਂ ਕਿਸ਼ੋਰੀ ਹੈ, ਰਾਜਾ ਬੀਰੇਂਦਰ ਸਿੰਘ ਦੇ ਪੁਤ੍ਰ ਇੰਦਰਜੀਤ ਉੱਤੇ ਰਾਣੀ ਮਾਧਵੀ ਮੋਹਿਤ ਹੋ ਗਈ ਸੀ ਅਰ ਓਸਨੂੰ ਕਿਸੇਤਰਾਂ ਆਪਣੇ ਘਰ ਫਸਾ ਲਿਆਈ ਸੀ ਅਰ ਖੋਹ ਵਿਚ ਰਖ ਛਡਿਆ ਸੀ, ਇੰਦਰਜੀਤ ਸਿੰਘ ਦਾ ਪ੍ਰੇਮ ਕਿਸ਼ੋਰੀ ਉੱਤੇ ਸੀ ਏਸ ਲਈ ਓਸਨੇ ਲਲਤਾ ਨੂੰ ਭੇਜਕੇ ਧੋਖਾ ਦੇਕੇ ਕਿਸ਼ੋਰੀ ਨੂੰ ਭੀ ਆਪਣੇ ਫੰਦੇ ਵਿਚ ਫਸਾ ਲਿਆ ਓਹ ਭੀ ਕਈਆਂ ਦਿਨਾਂ ਤੋਂ ਏਥੇ ਕੈਦ ਸੀ। ਬੀਰੇਂਦਰ ਸਿੰਘ ਦੇ ਏਯਾਰ ਲੋਕ ਭੀ ਕਈਆਂ ਦਿਨਾਂ ਤੋਂ ਏਸੇ ਸ਼ੈਹਰ ਵਿਚ ਟਿਕੇ ਹੋਏ ਸਨ ਕਿਸੇਤਰਾਂ ਸਮਾਂ ਮਿਲਣ ਤੇ ਇੰਦਰਜੀਤ ਸਿੰਘ ਅਤੇ ਕਿਸ਼ੋਰੀ ਨੂੰ ਖੋਹ ਦੇ ਬਾਹਰ ਕੱਢ ਲਿਆਏ ਅਰ ਇਹ ਦਸ਼ਾ ਹੋਈ ॥

ਰਾਜਾ ਬੀਰੇਂਦਰ ਸਿੰਘ ਅਤੇ ਓਨ੍ਹਾਂ ਦੇ ਏਯਾਰਾਂ ਦਾ ਨਾਉਂ ਸੁਣ ਮਾਰੇ ਡਰਦੇ ਅਗਨਦੱਤ ਕੰਬ ਉਠਿਆ, ਸਰੀਰ ਦੇ ਲੂੰ ਕੰਡੇ ਖੜੇ ਹੋਗਏ ਘਬਰਾਇਆ ਹੋਇਆ ਬਾਹਰ ਨਿਕਲ ਆਇਆ ਅਰ ਆਪਣੇ ਦੀਵਾਨਖਾਨੇ ਵਿਚ ਮੰਜੇ ਉੱਤੇ ਜਾ ਲੇਟਿਆ ਅਰ ਭੁਖਾ ਤਿਹਾਇਆ ਅੱਧੀ ਰਾਤ ਤਕ ਸੋਚਦਾ ਰਿਹਾ

ਕਿ ਹੁਣ ਕੀ ਕਰਨਾ ਚਾਹੀਦਾ ਹੈ।

ਅਗਨਦੱਤ ਸਮਝ ਗਿਆ ਕਿ ਕੋਤਵਾਲ ਸਾਹਿਬ ਨੂੰ ਜਰੂਰ ਬੀਰੇਂਦਰ ਸਿੰਘ ਦੇ ਏਯਾਰਾਂ ਨੇ ਹੀ ਪਕੜ ਲਿਆ ਹੈ, ਹੁਣ ਕਿਸ਼ੋਰੀ ਨੂੰ ਆਪਣੇ ਘਰ ਰੱਖਣ ਨਾਲ ਕਿਸੇਤਰਾਂ ਜਾਨ ਨ ਬਚੇਗੀ, ਪਰ ਫੇਰ ਭੀ ਓਹ ਕਿਸ਼ੋਰੀ ਨੂੰ ਛੱਡਣਾ ਨਹੀਂ ਚਾਹੁੰਦਾ ਸੀ ਅਤੇ ਸੋਚਦੇ ਵਿਚਾਰਦੇ ਜਦ ਉਸਦਾ ਜੀ ਟਿਕਾਣੇ ਹੁੰਦਾ ਓਹ ਏਹੋ ਕਹਿੰਦਾ ਕਿ ਭਾਵੇਂ ਕੁਛ ਹੋਵੇ ਮੈਂ ਕਿਸ਼ੋਰੀ ਨੂੰ ਨਾ ਛੱਡਾਂਗਾ।

ਕਿਸ਼ੋਰੀ ਨੂੰ ਆਪਣੇ ਘਰ ਰੱਖਕੇ ਆਰਾਮ ਨਾਲ ਰਹਿਣ ਲਈ ਉਸਨੂੰ ਬਿਨਾਂ ਏਸਦੇ ਹੋਰ ਕੋਈ ਜੁਗਤ ਨ ਸੁੱਝੀ ਕਿ ਓਹ ਮਾਧਵੀ ਨੂੰ ਮਾਰ ਸੁੱਟੇ ਅਰ ਆਪ ਰਾਜਾ ਬਨ ਬੈਠੇ। ਛੇਕੜ ਏਹੋ ਸਲਾਹ ਨੂੰ ਉਸਨੇ ਪਕਿਆਂ ਕੀਤਾ ਅਰ ਆਪਣੇ ਘਰੋਂ ਨਿਕਲ ਮਾਧਵੀ ਨੂੰ ਮਿਲਣ ਲਈ ਮਹਲ ਨੂੰ ਤੁਰ ਪਿਆ ਅਰ ਓਥੇ ਪਹੁੰਚ ਕੇ ਉਲਟ ਪਲਟ ਗੱਲਾਂ ਦੇਖਣ ਨਾਲ ਉਸਨੂੰ ਹੋਰ ਭੀ ਅਚੰਭਾ ਹੋਇਆ। ਉਸਨੂੰ ਆਸ਼ਾ ਸੀ ਕਿ ਖੋਹ ਦਾ ਬੂਹਾ ਵਜਾ ਹੋਇਆ ਹੋਵੇਗਾ ਪਰ ਨਹੀਂ, ਖੋਹ ਦਾ ਬੂਹਾ ਖੁੱਲਾ ਹੋਇਆ ਸੀ ਅਰ ਮਾਧਵੀ ਦੀਆਂ ਸਾਰੀਆਂ ਸਹੇਲੀਆਂ ਜੋ ਖੋਹ ਦੇ ਅੰਦਰ ਰਹਿੰਦੀਆਂ ਸਨ ਮਹਲ ਦੇ ਹੇਠਾਂ ਉੱਪਰ ਚੌਹੀਂ ਪਾਸੀਂ ਖਿਲਰੀਆਂ ਹੋਈਆਂ ਨਜ਼ਰ ਆਈਆਂ ਜੋ ਰੋਂਦੀਆਂ ਹੋਈਆਂ ਮਾਧਵੀ ਨੂੰ ਢੂੰਡ ਰਹੀਆਂ ਸਨ।

ਅੱਧੀ ਰਾਤ ਤੋਂ ਵਧੀਕ ਤਾਂ ਜਾ ਹੀ ਚੁੱਕੀ ਸੀ ਬਾਕੀ ਰਾਤ ਦੀਵਾਨ ਸਾਹਿਬ ਨੇ ਮਾਧਵੀ ਦੀ ਸਖੀਆਂ ਤੋਂ ਹਾਲ ਸੁਣਨ ਵਿਚ ਬਿਤਾ ਦਿੱਤੀ, ਅਰ ਦਿਨ ਰਾਤ ਦਾ ਪੂਰਾ ਅਖੰਡ ਬ੍ਰਤ ਕਰੀ ਰਖਿਆ। ਦੇਖਣਾ ਚਾਹੀਦਾ ਹੈ ਜੋ ਏਸਦਾ ਕੀ ਫਲ ਮਿਲਦਾ ਹੈ।

ਆਰੰਭ ਤੋਂ ਲੈਕੇ ਮਾਧਵੀ ਦੇ ਨੱਸ ਜਾਣ ਤਕ ਦਾ ਹਾਲ

ਓਸਦੀਆਂ ਸਖੀਆਂ ਨੇ ਦੀਵਾਨ ਸਾਹਿਬ ਨੂੰ ਸੱਭੋ ਸੁਣਾਇਆ ਅੰਤ ਵਿਚ ਕਿਹਾ ਕਿ ਸੁਰੰਗ ਦੀ ਕੁੰਜੀ ਮਾਧਵੀ ਆਪਣੇ ਪਾਸ ਰੱਖਦੀ ਸੀ ਇਸ ਲਈ ਅਸੀ ਲਾਚਾਰ ਸਾਂ ਏਹ ਹਾਲ ਆਪਨੂੰ ਨਹੀਂ ਦੱਸ ਸਕੀਆਂ।

ਅਗਨਦੱਤ ਕ੍ਰੋਧ ਨਾਲ ਦੰਦ ਪੀਹਕੇ ਰਹਿ ਗਿਆ ਛੇਕੜ ਏਹੋ ਨਿਸਚਾ ਕੀਤਾ ਕਿ ਕਲ ਦੁਸੈਹਰਾ ਹੈ ਆਪ ਗੱਦੀ ਉੱਤੇ ਬੈਠ ਰਾਜਾ ਬਣ ਭੇਟਾ ਲਵਾਂਗਾ ਫੇਰ ਜੋ ਹੋਊ ਦੇਖਿਆ ਜਾਵੇਗਾ। ਸਵੇਰੇ ਜਦ ਓਹ ਆਪਣੇ ਘਰ ਪਹੁੰਚਾ ਅਰ ਪਲੰਘ ਤੇ ਜਾਕੇ ਲੇਟਨ ਲੱਗਾ ਤਾਂ ਸਿਰਹਾਣੇ ਦੇ ਪਾਸ ਇਕ ਕਾਗਜ਼ ਉੱਤੇ ਨਜ਼ਰ ਪਈ ਖੋਹਲਕੇ ਦੇਖਿਆ ਤਾਂ ਓਸੇ ਦੀ ਮੂਰਤ ਮਲੂਮ ਹੋਈ ਛਾਤੀ ਤੇ ਚੜ੍ਹਿਆ ਹੋਇਆ ਇਕ ਭਿਆਨਕ ਸੂਰਤ ਦਾ ਆਦਮੀ ਓਸਦੇ ਗਲ ਉੱਤੇ ਛੁਰੀ ਫੇਰ ਰਿਹਾ ਸੀ। ਓਸਨੂੰ ਵੇਖਦਿਆਂ ਹੀ ਓਹ ਤ੍ਰਬਕ ਉਠਿਆ ਡਰ ਅਤੇ ਚਿੰਤਾ ਨੇ ਓਸਨੂੰ ਅਜੇਹਾ ਘੇਰਿਆ ਕਿ ਤਾਪ ਚੜ੍ਹ ਗਿਆ ਪਰ ਥੋੜੇ ਚਿਰ ਪਿਛੋਂ ਹੀ ਰਾਜੀ ਹੋਕੇ ਘਰੋਂ ਬਾਹਰ ਨਿਕਲ ਤਹਕੀਕਾਤ ਕਰਨ ਲੱਗ ਪਿਆ।

---

## ਯਾਰਵਾਂ ਕਾਂਡ

ਅਸੀ ਪਿਛੇ ਪ੍ਰਭਾਤ ਦੀ ਸੀਨਰੀ ਲਿਖਕੇ ਦੱਸ ਆਏ ਹਾਂ ਕਿ ਰਾਜਾ ਬੀਰੇਂਦਰ ਸਿੰਘ, ਕੌਰ ਆਨੰਦ ਸਿੰਘ ਅਤੇ ਤੇਜ ਸਿੰਘ ਸੈਨਾ ਸਮੇਤ ਕਿਸੇ ਪਾਸੇ ਨੂੰ ਜਾ ਰਹੇ ਹਨ। ਪਾਠਕ ਤਾਂ ਸਮਝ ਹੀ ਗਏ ਹੋਣਗੇ ਕਿ ਇਨ੍ਹਾਂ ਨੇ ਜ਼ਰੂਰ ਕਿਸੇ ਪਾਸੇ ਚੜ੍ਹਾਈ ਕੀਤੀ ਹੈ ਬੇਸ਼ਕ ਏਹੋ ਗੱਲ ਹੈ ਰਾਜਾ ਬੀਰੇਂਦਰ ਸਿੰਘ ਨੇ ਅਚਾਨਕ ਮਾਧਵੀ ਦੀ ਰਾਜਧਾਨੀ ਗਯਾ ਉੱਤੇ ਧਾਵਾ ਕਰ ਦਿੱਤਾ ਹੈ ਜਿਸਦਾ

ਲੈਣਾ ਇਸ ਵੇਲੇ ਉਨ੍ਹਾਂ ਨੇ ਸੁਖਾਲਾ ਹੀ ਸਮਝ ਰਖਿਆ ਸੀ ਕਿਉਂਕਿ ਮਾਧਵੀ ਦੇ ਚਾਲ ਚਲਣ ਦੀ ਖ਼ਬਰ ਉਨ੍ਹਾਂ ਨੂੰ ਚੰਗੀਤਰਾਂ ਮਲੂਮ ਹੋ ਚੁੱਕੀ ਸੀ ਓਹ ਜਾਣਦੇ ਹੀ ਸਨ ਕਿ ਰਾਜ ਕਾਜ ਉੱਤੇ ਧਿਆਨ ਨ ਦੇਕੇ ਦਿਨ ਰਾਤ ਵਿਭਚਾਰ ਵਿਚ ਡੁੱਬੇ ਰਹਿਣ ਵਾਲੇ ਰਾਜੇ ਦਾ ਰਾਜ ਕਿਤਨਾ ਕਮਜ਼ੋਰ ਹੋ ਜਾਂਦਾ ਹੈ, ਪਰਜਾ ਨੂੰ ਅਜੇਹੇ ਰਾਜੇ ਤੋਂ ਕਿੰਨੀ ਘ੍ਰਿਣਾ ਹੋ ਜਾਂਦੀ ਹੈ ਅਰ ਦੂਸਰੇ ਨੇਕ ਅਤੇ ਧਰ-ਮਾਤਮਾਂ ਰਾਜੇ ਦੇ ਪਹੁੰਚਣ ਵਾਸਤੇ ਓਹ ਕਿੰਨੀਆਂ ਸੁੱਖਣਾਂ ਸੁੱਖਦੇ ਹਨ।

ਬੀਰੇਂਦਰ ਸਿੰਘ ਦੀ ਸੋਚ ਬਹੁਤ ਠੀਕ ਸੀ ਗਯਾ ਵਿਚ ਪ੍ਰਵੇਸ਼ ਕਰਨ ਵਿਚ ਉਨ੍ਹਾਂ ਨੂੰ ਜ਼ਰਾ ਭੀ ਔਖਿਆਈ ਨ ਹੋਈ ਕਿਸੇ ਨੇ ਸਾਹਮਣਾ ਨ ਕੀਤਾ, ਇਕ ਤਾਂ ਉਨ੍ਹਾਂ ਦਾ ਵਧਿਆ ਹੋਇਆ ਪ੍ਰਤਾਪ ਹੀ ਅਜੇਹਾ ਸੀ ਕਿ ਕੋਈ ਟਾਕਰਾ ਕਰਨ ਦਾ ਹੌਸਲਾ ਹੀ ਨਹੀਂ ਸੀ ਕਰ ਸਕਦਾ, ਅਤੇ ਦੂਸਰੇ ਸਤੀ ਹੋਈ ਪ੍ਰਜਾ ਅਤੇ ਫੌਜ ਤਾਂ ਚਾਹੁੰਦੀ ਹੀ ਸੀ ਕਿ ਕੋਈ ਬੀਰੇਂਦਰ ਸਿੰਘ ਵਰਗਾ ਧਰਮਾਤਮਾ ਏਥੋਂ ਦਾ ਰਾਜਾ ਹੋਵੇ। ਭਾਵੇਂ ਦਿਨ ਰਾਤ ਵਿਭਚਾਰ ਵਿਚ ਡੁੱਬੇ ਅਤੇ ਸ਼ਰਾਬ ਵਿਚ ਚੂਰ ਰਹਿਣ ਵਾਲਿਆਂ ਮਾਲਕਾਂ ਨੂੰ ਕੁਛ ਖ਼ਬਰ ਨ ਹੋਵੇ ਪਰ ਵੱਡੇ ੨ ਜ਼ਿਮੀਂਦਾਰਾਂ ਅਤੇ ਰਾਜ ਕਰਮ ਚਾਰੀਆਂ ਨੂੰ ਮਾਧਵੀ ਅਤੇ ਇੰਦ੍ਰਜੀਤ ਸਿੰਘ ਦੀ ਖਿਚਾ-ਖਿਚੀ ਦੀ ਖ਼ਬਰ ਲੱਗ ਚੁੱਕੀ ਸੀ ਅਰ ਉਨ੍ਹਾਂ ਨੂੰ ਏਹ ਭੀ ਪਤਾ ਸੀ ਕਿ ਅੱਜ ਕੱਲ ਬੀਰੇਂਦ੍ਰ ਸਿੰਘ ਦੇ ਏਯਾਰ ਲੋਕ ਰਾਜਗ੍ਰਹੀ ਵਿਚ ਵਿਰਾਜ ਰਹੇ ਹਨ।

ਰਾਜਾ ਬੀਰੇਂਦਰ ਸਿੰਘ ਨੇ ਬੇ ਰੋਕ ਟੋਕ ਦੇ ਸ਼ਹਿਰ ਵਿਚ ਪਹੁੰਚਕੇ ਆਪਣਾ ਅਧਿਕਾਰ ਕਰ ਲਿਆ ਅਰ ਆਪਣੇਂ ਨਾਉਂ ਦੀ ਡੌਂਡੀ ਕਰਵਾ ਦਿੱਤੀ, ਏਥੋਂ ਦੇ ਇਕ ਦੋ ਰਾਜ ਕਰਮਚਾਰੀ

ਜੋ ਅਗਨਦੱਤ ਦੇ ਮਿਤ੍ਰ ਸਨ ਏਹ ਰੰਗ ਵੇਖਕੇ ਨੱਸ ਗਏ, ਬਾਕੀ ਫੌਜੀ ਅਫਸਰਾਂ ਅਤੇ ਬਾਕੀ ਸਾਰੀ ਪਰਜਾ ਨੇ ਬੜੀ ਖੁਸ਼ੀ ਨਾਲ ਓਨ੍ਹਾਂ ਨੂੰ ਆਪਣਾ ਰਾਜਾ ਪ੍ਰਵਾਨ ਕੀਤਾ, ਜਿਸਦਾ ਹਾਲ ਰਾਜਾ ਬੀਰੇਂਦਰ ਸਿੰਘ ਨੂੰ ਏਸੇ ਤੋਂ ਮਲੂਮ ਹੋਗਿਆ ਕਿ ਓਨ੍ਹਾਂ ਨੇ ਬਿਨਾਂ ਡਰਦੇ ਹੱਸਦਿਆਂ ੨ ਦਰਬਾਰ ਵਿਚ ਹਾਜਰ ਹੋਕੇ ਵਧਾਈ ਦਿੱਤੀ ਅਰ ਭੇਟਾ ਕੀਤੀਆਂ।

ਦੁਸਹਿਰੇ ਤੋਂ ਇਕ ਦਿਨ ਪਹਿਲਾਂ ਗਯਾ ਦਾ ਰਾਜ ਬੀਰੇਂ-ਦਰ ਸਿੰਘ ਦੇ ਅਧਿਕਾਰ ਵਿਚ ਆਗਿਆ, ਦੁਸਹਿਰੇ ਵਾਲੇ ਦਿਨ ਅਰਥਾਤ ਦੂਸਰੇ ਦਿਨ ਸਵੇਰੇ ਹੀ ਓਨ੍ਹਾਂ ਦੇ ਪੁਤ੍ਰ ਆਨੰਦਸਿੰਘ ਨੂੰ ਗੱਦੀ ਉੱਤੇ ਬੈਠੇ ਹੋਏ ਲੋਕਾਂ ਨੇ ਦੇਖਿਆ ਅਰ ਭੇਟਾ ਦਿੱਤੀਆਂ। ਆਪਣੇ ਛੋਟੇ ਪੁਤ੍ਰ ਆਨੰਦ ਸਿੰਘ ਨੂੰ ਗੱਦੀ ਦੇਣ ਦੇ ਦੂਸਰੇ ਦਿਨ ਹੀ ਰਾਜਾ ਬੀਰੇਂਦਰ ਸਿੰਘ ਜੀ ਚੁਨਾਰ ਮੁੜ ਜਾਣ ਵਾਲੇ ਸਨ ਪਰ ਓਨ੍ਹਾਂ ਦੇ ਤੁਰਨ ਤੋਂ ਪਹਿਲਾਂ ਹੀ ਏਯਾਰ ਲੋਕ ਘਾਇਲ ਤੇ ਬੇਹੋਸ਼ ਇੰਦਰਜੀਤ ਸਿੰਘ ਨੂੰ ਲੈਕੇ ਗਯਾ ਜੀ ਵਿਚ ਪਹੁੰਚ ਗਏ ਜਿਸਨੂੰ ਦੇਖਕੇ ਰਾਜਾ ਬੀਰੇਂਦਰ ਸਿੰਘ ਜੀ ਨੂੰ ਆਪਣੀ ਸਲਾਹ ਹਟਾ ਦੇਣੀ ਪਈ, ਅਰ ਬਹੁਤ ਚਿਰਦੇ ਵਿਛੜੇ ਹੋਏ ਪਿਆਰੇ ਪੁਤ੍ਰ ਨੂੰ ਏਸ ਅਵਸਥਾ ਵਿਚ ਵੇਖਕੇ ਸਰੀਰ ਦੀ ਸੁੱਧ ਭੁੱਲ ਗਈ।

ਰਾਜਾ ਬੀਰੇਂਦਰ ਸਿੰਘ ਦੇ ਓਥੇ ਹੁੰਦਿਆਂ ਭੀ ਗਯਾ ਜੀ ਦਾ ਵੱਡਾ ਭਾਰਾ ਰਾਜ ਭਵਨ ਸੁੰਞਾ ਹੋਇਆ ੨ ਸੀ, ਕਿਉਂਕਿ ਓਸ ਵਿਚ ਰਹਿਣ ਵਾਲੀ ਰਾਣੀ ਮਾਧਵੀ ਅਤੇ ਦੀਵਾਨ ਅਗਨਦਤ ਦੇ ਸਾਕ ਅੰਗ ਦੌੜ ਗਏ ਸਨ। ਅਰ ਆਗਿਆ ਅਨੁਸਾਰ ਓਨ੍ਹਾਂ ਨੂੰ ਦੌੜਦਿਆਂ ਹੋਇਆ ਕਿਸੇ ਨੇ ਭੀ ਨਹੀਂ ਰੋਕਿਆ ਸੀ, ਇਸ ਵਲੇ ਰਾਜਾ ਬੀਰੇਂਦਰ ਸਿੰਘ ਓਨ੍ਹਾਂ ਦੇ ਦੋਹਾਂ ਪੁਤ੍ਰਾਂ ਅਤੇ ਏਯਾਰਾਂ ਦੇ ਬਿਨਾਂ ਥੋੜੇ ਜੇਹੇ ਫੌਜੀ ਅਫਸਰਾਂ ਦਾ ਡੇਰਾ ਭੀ ਮਹਿਲ ਵਿਚ

ਲੱਗਾ ਹੋਇਆ ਹੈ ਏਯਾਰਾਂ ਵਿਚੋਂ ਭੀ ਕੇਵਲ ਭੈਰੋਂ ਸਿੰਘ ਅਤੇ ਤਾਰਾ ਸਿੰਘ ਓਥੇ ਹਨ ਬਾਕੀ ਸਭ ਏਯਾਰ ਚੁਨਾਰ ਨੂੰ ਭੇਜ ਦਿੱਤੇ ਗਏ ਹਨ। ਸ਼ਹਿਰ ਦੇ ਪ੍ਰਬੰਧ ਵਿਚ ਪਹਿਲਾਂ ਏਹ ਕੀਤਾ ਗਿਆ ਕਿ ਚਿੱਠੀ ਜਾਂ ਅਰਜੀ ਪਾਉਣ ਵਾਸਤੇ ਦੋ ਵੱਡੇ ੨ ਸੰਦੂਕ ਰਾਜ ਭਵਨ ਦੇ ਬੂਹੇ ਅੱਗੇ ਲਟਕਾਏ ਗਏ ਅਰ ਡੌਂਡੀ ਪਿਟਵਾ ਦਿੱਤੀ ਕਿ ਜਿਸ ਨੇ ਆਪਣਾ ਦੁਖ ਸੁਖ ਕਹਿਣਾ ਹੋਵੇ ਦਰਬਾਰ ਵਿਚ ਹਾਜਰ ਹੋਕੇ ਕਹੇ ਜੇ ਕਿਸੇ ਤਰਾਂ ਨਾ ਆ ਸਕੇ ਤਾਂ ਓਹ ਲਿਖਕੇ ਇਨ੍ਹਾਂ ਸੰਦੂਕਾਂ ਵਿਚ ਪਾ ਦੇਵੇ। ਆਗਿਆ ਦਿੱਤੀ ਗਈ ਕਿ ਦਿਨ ਰਾਤ ਵਿਚ ਛੇ ਵਾਰੀ ਏਹ ਸੰਦੂਕ ਕੌਰ ਆਨੰਦ ਸਿੰਘ ਦੇ ਸਾਹਮਣੇ ਖੋਲੇ ਜਾਇਆ ਕਰਨ, ਇਸ ਪ੍ਰਬੰਧ ਨਾਲ ਗਯਾ ਜੀ ਦੀ ਪ੍ਰਜਾ ਬਹੁਤ ਹੀ ਪ੍ਰਸੰਨ ਹੋਈ।

ਰਾਤ ਪਹਿਰ ਭਰ ਤੋਂ ਵਧੀਕ ਜਾ ਚੁੱਕੀ ਸੀ ਇਕ ਸਜੇ ਹੋਏ ਕਮਰੇ ਵਿਚ ਜਿਸ ਵਿਚ ਚਾਨਣਾ ਚੰਗਾ ਹੋਯਾ ੨ ਸੀ ਇਕ ਸੋਹਣੀ ਛੋਟੀ ਜੇਹੀ ਪਲੰਗੜੀ ਉੱਤੇ ਘਾਇਲ ਇੰਦਰਜੀਤ ਸਿੰਘ ਜੀ ਲੇਟੇ ਹੋਏ ਹਨ, ਇਕ ਪਤਲੀ ਜੇਹੀ ਤੁਲਾਈ ਓਨ੍ਹਾਂ ਉੱਤੇ ਪਾਈ ਹੋਈ ਹੈ ਅੱਜ ਕਈਆਂ ਦਿਨਾਂ ਪਿਛੋਂ ਹੋਸ਼ ਆਈ ਹੈ ਅਰ ਅਚੰਭਿਤ ਹੋਕੇ ਇਸ ਨਵੇਂ ਕਮਰੇ ਵਿਚ ਚੌਹੀਂ ਪਾਸੀਂ ਨਜ਼ਰ ਦੌੜਾ ਰਹੇ ਹਨ ਇਕ ਪਾਸੇ ਪਲੰਗੜੀ ਉੱਤੇ ਹੱਥ ਰਖੀ ਓਨ੍ਹਾਂ ਦੇ ਪਿਤਾ ਬੀਰੇਂਦਰ ਸਿੰਘ ਜੀ ਬੈਠੇ ਹੋਏ ਓਨ੍ਹਾਂ ਦਾ ਮੂੰਹ ਦੇਖ ਰਹੇ ਹਨ. ਪੁਵਾਂਦ ਵਲ ਕੌਰ ਆਨੰਦ ਸਿੰਘ ਜੀ ਬੈਠੇ ਆਪਣੇ ਵੱਡੇ ਭਰਾ ਵਲ ਦੇਖ ਰਹੇ ਹਨ, ਪੁਵਾਂਦੋਂ ਕੁਛ ਵਿੱਥ ਤੇ ਹੇਠ ਬੈਠੇ ਹੋਏ ਤਾਰਾ ਸਿੰਘ ਭੈਰੋਂ ਸਿੰਘ ਤਲੀਆਂ ਝੱਸ ਰਹੇ ਹਨ ਜਿਸਦੇ ਬਿਨਾਂ ਹੋਰ ਬਹੁਤ ਸਾਰੇ ਵੈਦ ਜਰਾਹ ਅਤੇ ਦਰਬਾਰੀ ਬੈਠੇ ਹੋਏ ਹਨ ਕਮਰੇ ਦੇ ਬਾਹਰ ਬਹੁਤ ਸਾਰੇ ਸਿਪਾਹੀ ਨੰਗੀ ਤਲਵਾਰ ਲਈ

ਪਹਿਰਾ ਦੇਰਹੇ ਹਨ। ਥੋੜਾ ਚਿਰ ਤਾਂ ਕਮਰੇ ਵਿਚ ਚੁਪ ਰਹੀ ਇਸਦੇ ਪਿਛੋਂ ਕੌਰ ਇੰਦ੍ਰ ਜੀਤ ਸਿੰਘ ਜੀ ਨੇ ਪਿਤਾ ਵਲ ਦੇਖਕੇ ਪੁਛਿਆ "ਇਹ ਕੇਹੜੀ ਥਾਂ ਹੈ" ? ਇਹ ਮਕਾਨ ਕਿਸਦਾ ਹੈ ?"

ਬੀਰੇਂਦ੍ਰ-ਇਹ ਚੰਦਰ ਦੱਤ ਦੀ ਰਾਜਧਾਨੀ ਗਯਾ ਜੀ ਹੈ, ਈਸ਼ਵਰ ਦੀ ਕ੍ਰਿਪਾ ਨਾਲ ਅੱਜ ਸਾਡੇ ਅਧਿਕਾਰ ਵਿਚ ਆਗਈ ਹੈ, ਇਹ ਮਕਾਨ ਭੀ ਚੰਦ੍ਰਦੱਤ ਦੇ ਹੀ ਰਹਿਣ ਦਾ ਹੈ ਅਸੀ ਏਥੇ ਆਪਣਾ ਅਧਿਕਾਰ ਕਰ ਚੁਕੇ ਸੀ ਜਦ ਤੁਸੀ ਏਥੇ ਪੁਚਾਏ ਗਏ ਹੋ॥

ਇਹ ਸੁਣਕੇ ਇੰਦਰਜੀਤ ਸਿੰਘ ਜੀ ਚੁਪ ਹੋਗੇ ਅਰ ਕਿਤਨਾਂ ਹੀ ਚਿਰ ਕੁਛ ਸੋਚਦੇ ਰਹੇ ਝਟ ਇਸਦੇ ਨਾਲ ਹੀ ਰਾਜ ਗ੍ਰਹੀ ਵਿਚ ਦੀਵਾਨ ਅਗਨਦੱਤ ਨਾਲ ਲੜਾਈ ਦਾ ਸਮਾਂ ਓਨ੍ਹਾਂ ਦੀਆਂ ਅੱਖਾਂ ਅੱਗੇ ਬੱਝ ਗਿਆ ਅਰ ਓਹ ਕਿਸ਼ੋਰੀ ਨੂੰ ਯਾਦ ਕਰਕੇ ਸ਼ੋਕ ਕਰਨ ਲਗੇ। ਏਨ੍ਹਾਂ ਦੇ ਬੇਹੋਸ਼ ਹੋਣਦੇ ਪਿਛੋਂ ਕੀ ਕੀ ਹੋਇਆ ਅਰ ਕਿਸ਼ੋਰੀ ਉੱਤੇ ਕੀ ਬੀਤੀ ਇਹ ਗੱਲ ਜਾਨਣ ਵਾਸਤੇ ਏਨ੍ਹਾਂ ਦਾ ਮਨ ਬੇਚੈਨ ਹੋ ਰਿਹਾ ਸੀ ਪਰ ਪਿਤਾ ਦਾ ਲਿਹਾਜ ਕਰਕੇ ਭੈਰੋਂ ਸਿੰਘ ਤੋਂ ਕੁਛ ਨਾ ਪੁਛ ਸਕੇ, ਹਉਕਾ ਭਰਕੇ ਚੁਪਕੇ ਹੋਗਏ ਦੇਵੀ ਸਿੰਘ ਓਨ੍ਹਾਂ ਦੇ ਮਨ ਦਾ ਭਾਵ ਸਮਝ ਕੇ ਬਿਨਾਂ ਪੁਛੇ ਹੀ ਬੋਲਣ ਦਾ ਸਮਾਂ ਵੇਖਕੇ ਬੋਲੇ-"ਰਾਜਗ੍ਰਹੀ ਦੀ ਲੜਾਈ ਵੇਲੇ ਜਿਤਨੇ ਆਦਮੀ ਆਪਦੇ ਨਾਲ ਸਨ ਈਸ਼੍ਵਰ ਦੀ ਕ੍ਰਿਪਾ ਨਾਲ ਸਭ ਬਚ ਗਏ ਹਨ ਕੇਵਲ ਆਪਨੂੰ ਹੀ ਕਸ਼ਟ ਭੋਗਨਾ ਪਿਆ ਹੈ"।

ਦੇਵੀ ਸਿੰਘ ਦੇ ਏਤਨਾਂ ਕਹਿਣ ਨਾਲ ਇੰਦਰਜੀਤ ਸਿੰਘ ਦੀ ਬੇਚੈਨੀ ਪੂਰੀ ਤਾਂ ਨਹੀਂ ਹਟ ਗਈ ਪਰ ਕੁਝ ਘੱਟ ਹੋ ਗਈ ਏਨੇ ਨੂੰ ਦਿਲ ਪਰਚਾਉਣ ਦੀ ਗੱਲ ਵੇਖਕੇ ਦੇਵੀ ਸਿੰਘ ਫੇਰ

ਬੋਲ ਉਠੇ–

"ਅਰਜ਼ੀਆਂ ਵਾਲਾ ਸੰਦੂਕ ਹਾਜ਼ਰ ਹੈ ਵੇਸਦੇ ਦੇਖਣ ਦਾ ਸਮਾਂ ਭੀ ਹੋਗਿਆ ਹੈ"।

ਇੰਦਰਜੀਤ-ਕਿਹਾ ਸੰਦੂਕ ?

ਆਨੰਦ–ਏਥੇ ਮਹਲ ਦੇ ਫਾਟਕ ਉੱਤੇ ਦੋ ਸੰਦੂਕ ਏਸ ਲਈ ਰੱਖ ਦਿੱਤੇ ਗਏ ਹਨ ਕਿ ਜੋ ਲੋਕ ਦਰਬਾਰ ਵਿਚ ਹਾਜ਼ਰ ਹੋਕੇ ਆਪਣਾ ਦੁਖ ਸੁਖ ਨ ਕੈਹ ਸਕਣ ਓਹ ਅਰਜ਼ੀ ਲਿਖਕੇ ਸੰਦੂਕ ਵਿਚ ਪਾ ਦੇਣ।

ਇੰਦਰਜੀਤ–ਬਹੁਤ ਠੀਕ ਹੈ ਇਸ ਨਾਲ ਪਰਜਾ ਦੇ ਮਨ ਦਾ ਭਾਵ ਮਲੂਮ ਹੋ ਜਾਂਦਾ ਹੈ ਏਸਤਰਾਂ ਦੇ ਬਹੁਤ ਸਾਰੇ ਸੰਦੂਕ ਸ਼ਹਿਰ ਵਿਚ ਭੀ ਏਧਰ ਓਧਰ ਰਖਵਾ ਦੇਣੇ ਚਾਹੀਦੇ ਹਨ ਕਿਉਂਕਿ ਬਹੁਤ ਸਾਰੇ ਆਦਮੀ ਡਰ ਨਾਲ ਫਾਟਕ ਤਕ ਆਉਂਦੇ ਭੀ ਝਿਜਕਦੇ ਹਨ।

ਆਨੰਦ–ਬਹੁਤ ਹਛਾ ਕਲ ਏਸਦਾ ਭੀ ਪ੍ਰਬੰਧ ਕੀਤਾ ਜਾਵੇਗਾ।

ਬੀਰੇਂਦਰ–ਅਸਾਂ ਏਥੋਂ ਦੀ ਗੱਦੀ ਉੱਤੇ ਆਨੰਦ ਸਿੰਘ ਨੂੰ ਬੈਠਾ ਦਿੱਤਾ ਹੈ।

ਇੰਦਰਜੀਤ–ਬੜੀ ਪ੍ਰਸੰਨਤਾ ਦੀ ਗੱਲ ਹੈ ਏਥੋਂ ਦਾ ਪ੍ਰਬੰਧ ਇਹ ਬੜੀ ਚੰਗੀਤਰਾਂ ਕਰ ਸਕਣਗੇ ਕਿਉਂਕਿ ਇਹ ਤੀਰਥ ਦੀ ਥਾਂ ਹੈ ਅਰ ਏਨ੍ਹਾਂ ਨੂੰ ਪੌਰਾਣਾਂ ਨਾਲ ਬੜਾ ਹੀ ਪ੍ਰੇਮ ਹੈ ਅਰ ਓਸ ਨੂੰ ਚੰਗੀਤਰਾਂ ਸਮਝਦੇ ਭੀ ਹਨ ( ਦੇਵੀ ਸਿੰਘ ਵਲ ਦੇਖਕੇ ) ਹਾਂ ਜੀ ਓਹ ਸੰਦੂਕ ਮੰਗਵਾਓ ਜ਼ਰਾ ਮਨ ਪਰਚੇ।

ਹਥ ਕੁ ਭਰ ਦਾ ਚੁਨੁਕਰਾ ਸੰਦੂਕ ਹਾਜ਼ਰ ਕੀਤਾ ਗਿਆ ਸਭ ਅਰਜ਼ੀਆਂ ਜਿਨ੍ਹਾਂ ਨਾਲ ਓਹ ਭਰਿਆ ਹੋਇਆ ਸੀ ਬਾਹਰ

ਕੱਢੀਆਂ ਗਈਆਂ, ਪੜ੍ਹਨ ਤੋਂ ਮਲੂਮ ਹੋਇਆ ਕਿ ਏਥੋਂ ਦੀ ਪਰਜਾ ਨਵੇਂ ਰਾਜੇ ਦੇ ਅਧਿਕਾਰ ਤੋਂ ਬਹੁਤ ਹੀ ਪ੍ਰਸੰਨ ਹੈ ਅਰ ਵਧਾਈ ਦੇ ਰਹੀ ਹੈ, ਹਾਂ ਇਕ ਅਰਜੀ ਓਨ੍ਹਾਂ ਵਿਚੋਂ ਅਜੇਹੀ ਨਿਕਲੀ ਜਿਸਨੂੰ ਪੜ੍ਹਕੇ ਸਭਨਾਂ ਨੂੰ ਚਿੰਤਾ ਨੇ ਆ ਘੇਰਿਆ ਅਰ ਸੋਚਣ ਲਗੇ ਕਿ ਹੁਣ ਕੀ ਕਰਨਾ ਚਾਹੀਦਾ ਹੈ। ਪਾਠਕਾਂ ਨੂੰ ਪਸੰਨ ਕਰਨ ਲਈ ਅਸੀ ਓਸ ਅਰਜੀ ਦਾ ਏਥੇ ਉਤਾਰਾ ਕਰ ਦੇਂਦੇ ਹਾਂ।

"ਅਸੀ ਕਿਤਨੇ ਹੀ ਚਿਰ ਤੋਂ ਏਹੋ ਸੁਖਦੇ ਸਾਂ ਕਿ ਏਥੋਂ ਦੀ ਗੱਦੀ ਉੱਤੇ ਮਹਾਰਾਜ ਜਾਂ ਮਹਾਰਾਜ ਦੇ ਵੰਸ ਵਿਚੋਂ ਕਿਸੇ ਨੂੰ ਦੇਖੀਏ; ਈਸ਼ਵਰ ਨੇ ਅਜ ਸਾਡੀ ਅਭਿਲਾਖਾ ਪੂਰੀ ਕੀਤੀ ਅਰ ਦੁਸ਼ਟ ਮਾਧਵੀ ਅਤੇ ਅਗਨਦੱਤ ਦਾ ਭੈੜਾ ਹੱਥ ਸਾਡੇ ਸਿਰਾਂ ਤੋਂ ਹਟਾਇਆ ਭਾਵੇਂ ਓਨ੍ਹਾਂ ਦੋਹਾਂ ਦਾ ਡਰ ਅਜ ਤਕ ਸਾਨੂੰ ਬਣਿਆ ਹੋਇਆ ਹੋਵੇ ਪਰ ਫੇਰ ਭੀ ਮਹਾਰਾਜ ਦੇ ਭਰੋਸੇ ਅਸੀ ਵਧਾਈ ਦਿੱਤੇ ਅਤੇ ਖੁਸ਼ੀ ਕੀਤੇ ਬਿਨਾਂ ਨਹੀਂ ਰਹਿ ਸਕਦੇ। ਓਹ ਡਰ ਏਸ ਗੱਲ ਦਾ ਨਹੀਂ ਕਿ ਮੁੜਕੇ ਓਨ੍ਹਾਂ ਦੁਸ਼ਟਾਂ ਦਾ ਰਾਜ ਏਥੇ ਹੋਜਾਵੇਗਾ ਤਾਂ ਕਸ਼ਟ ਭੋਗਣਾਂ ਪਵੇਗਾ, ਰਾਮ! ਰਾਮ! ਏਹ ਤਾਂ ਕਦੇ ਹੋ ਹੀ ਨਹੀਂ ਸਕਦਾ ਸਾਨੂੰ ਇਹ ਭਰਮ ਸੁਪਨੇ ਵਿਚ ਭੀ ਨਹੀਂ ਹੋ ਸਕਦਾ ਓਹ ਡਰ ਦੂਸਰਾ ਹੀ ਹੈ ਜੋ ਅਸੀ ਹੇਠਾਂ ਲਿਖਦੇ ਹਾਂ ਆਸ਼ਾ ਹੈ ਜੋ ਬਹੁਤ ਹੀ ਛੇਤੀ ਸਾਨੂੰ ਏਸਤੋਂ ਭੀ ਛੁਡਾਯਾ ਜਾਵੇਗਾ ਨਹੀਂ ਤਾਂ ਮਹੀਨੇ ਭਰਦੇ ਅੰਦਰ ਹੀ ਅੰਦਰ ਏਥੋਂ ਦੀ ਪਰਜਾ ਦਾ ਚੌਥਾ ਹਿੱਸਾ ਯਮ ਲੋਕ ਨੂੰ ਪਹੁੰਚ ਜਾਵੇਗਾ, ਪਰ ਨਹੀਂ ਮਹਰਾਜ ਦੇ ਨਾਮੀ ਅਤੇ ਆਪਣਾ ਸਾਨੀ ਨ ਰੱਖਣ ਵਾਲੇ ਏਯਾਰਾਂ ਦੇ ਹਥੋਂ ਓਹ ਦੁਸ਼ਟ ਬੇਈਮਾਨ ਕਦ ਬਚ ਸਕਦੇ ਹਨ ਜਿਨ੍ਹਾਂ ਦੇ ਡਰ ਨਾਲ ਸਾਨੂੰ ਸੁਖ ਦੀ ਨੀਂਦਰੇ ਸੌਣਾ ਭੀ ਨਹੀਂ

ਮਿਲੇਗਾ।

ਕੁਛ ਦਿਨਾਂ ਤੋਂ ਦੀਵਾਨ ਅਗਨਦੱਤ ਵਲੋਂ ਕੁਛ ਬਦਮਾਸ਼ ਆਦਮੀ ਏਸ ਕੰਮ ਲਈ ਨੀਯਤ ਕੀਤੇ ਗਏ ਹਨ ਕਿ ਜੋ ਕੋਈ ਆਦਮੀ ਅਗਨਦੱਤ ਦੇ ਵਿਰੁੱਧ ਨਜ਼ਰ ਆਵੇ ਤਾਂ ਰਾਤ ਨੂੰ ਚੋਰੀ ੨ ਉਸਦਾ ਸਿਰ ਲਾਹ ਲੈਣ ਜਾਂ ਦੀਵਾਨ ਸਾਹਿਬ ਨੂੰ ਜਦ ਰੁਪਏ ਦੀ ਲੋੜ ਹੋਵੇ ਤਾਂ ਜਿਸ ਜਿਮੀਂਦਾਰ ਜਾਂ ਸ਼ਾਹੂਕਾਰ ਦੇ ਘਰ ਚਾਹੁਣ ਡਾਕਾ ਜਾਂ ਚੋਰੀ ਕਰਕੇ ਲੈ ਆਉਣ ਅਰ ਉਸਨੂੰ ਕੰਗਾਲ ਬਣਾ ਦੇਣ ਇਸਦੀ ਫਰਯਾਦ ਕਦੇ ਨਹੀਂ ਸੁਣੀ ਜਾਂਦੀ ਏਸੇ ਕਰਕੇ ਬਾਹਰ ਦੇ ਹੋਰ ਚੋਰਾਂ ਨੂੰ ਭੀ ਆਪਣਾ ਢਿੱਡ ਭਰਨ ਅਤੇ ਸਾਨੂੰ ਸਤਾਉਣ ਦਾ ਸਮਾਂ ਮਿਲ ਜਾਂਦਾ ਹੈ ਅਸਾਂ ਉਨ੍ਹਾਂ ਦੁਸ਼ਟਾਂ ਦੀ ਕਦੇ ਸੂਰਤ ਨਹੀਂ ਦੇਖੀ ਅਤੇ ਨਾਂਹੀ ਜਾਣਦੇ ਹਾਂ ਕਿ ਓਹ ਲੋਕ ਕੌਣ ਹਨ ਅਤੇ ਕਿਥੇ ਰੈਂਹਦੇ ਹਨ ਜਿਨ੍ਹਾਂ ਦੇ ਡਰ ਨਾਲ ਅਸੀ ਦਿਨ ਰਾਤ ਕੰਬਦੇ ਰਹਿੰਦੇ ਹਾਂ"।

ਇਸ ਅਰਜੀ ਦੇ ਹੇਠਾਂ ਕਈ ਪ੍ਰਸਿੱਧ ਅਤੇ ਨਾਮੀ ਸ਼ਾਹੂਕਾਰਾਂ ਤੇ ਜਿਮੀਦਾਰਾਂ ਦੇ ਹਸਤਾਖਛਰ ਸਨ। ਓਹ ਅਰਜੀ ਉਸ ਵੇਲੇ ਦੇਵੀ ਸਿੰਘ ਦੇ ਹਵਾਲੇ ਕਰ ਦਿੱਤੀ ਗਈ ਅਰ ਦੇਵੀ ਸਿੰਘ ਨੇ ਕਰਾਰ ਕੀਤਾ ਕਿ ਇਕ ਮਹੀਨੇ ਦੇ ਅੰਦਰ ਉਨ੍ਹਾਂ ਦੁਸ਼ਟਾਂ ਨੂੰ ਮੋਏ ਹੋਏ ਜਾਂ ਜੀਉਂਦੇ ਹੀ ਮਹਾਰਾਜ ਦੇ ਸਾਹਮਣੇ ਹਾਜ਼ਰ ਕਰਾਂਗਾ।

ਇਸਦੇ ਪਿਛੋਂ ਜਰਾਹਾਂ ਨੇ ਕੌਰ ਇੰਦ੍ਰਜੀਤ ਸਿੰਘ ਦੀਆਂ ਪੱਟੀਆਂ ਖੋਹਲਕੇ ਦੂਸਰੀਆਂ ਬਧੀਆਂ, ਵੈਦਰਾਜ ਜੀ ਨੇ ਦੁਵਾ ਖੁਵਾਈ ਅਰ ਆਗਿਆ ਲੈਕੇ ਸਭ ਆਪਣੇ ੨ ਟਿਕਾਣੇ ਚਲੇ ਗਏ। ਦੇਵੀ ਸਿੰਘ ਭੀ ਉਸੇ ਵੇਲੇ ਪਤਾ ਨਹੀਂ ਜੋ ਉਠਕੇ ਕਿਧਰ ਚਲੇ ਗਏ ਅਰ ਰਾਜਾ ਬੀਰੇਂਦਰ ਸਿੰਘ ਭੀ ਓਥੋਂ ਉਠਕੇ ਆਪਣੇ

ਕਮਰੇ ਵਿਚ ਚਲੇ ਗਏ।

ਏਸ ਕਮਰੇ ਦੇ ਦੋਹੀਂ ਪਾਸੀਂ ਦੋ ਛੋਟੀਆਂ ੨ ਕੋਠੜੀਆਂ ਸਨ ਇਕ ਵਿਚ ਸੰਧਜਾ ਪੂਜਾ ਕਰਨ ਦਾ ਸਾਮਾਨ ਸੀ ਅਰ ਦੂਸ ਵਿਚ ਕੇਵਲ ਇਕ ਮੰਜੀ ਡਠੀ ਹੋਈ ਸੀ, ਓਸ ਕੋਠੜੀ ਵਿਚੋਂ ਓਹ ਮੰਜੀ ਕਢੀ ਗਈ ਅਤੇ ਕੌਰ ਆਨੰਦ ਸਿੰਘ ਦੇ ਸੌਣ ਵਾਸਤੇ ਕੌਰ ਇੰਦਰਜੀਤ ਸਿੰਘ ਦੇ ਮੰਜੇ ਦੇ ਪਾਸ ਹੀ ਵਛਾਈ ਗਈ, ਭੈਰੋਂ ਸਿੰਘ ਅਤੇ ਤਾਰਾ ਸਿੰਘ ਨੇ ਭੀ ਦੋਹਾਂ ਮੰਜਯਾਂ ਦੇ ਹੇਠਾਂ ਆਪਣਾ ਬਿਸਤਰਾ ਜਮਾਇਆ ਏਨਾਂ ਚੌਹਾਂ ਦੇ ਬਿਨਾਂ ਹੋਰ ਕੋਈ ਓਸ ਕਮਰੇ ਵਿਚ ਨਹੀਂ ਸੀ ਏਨ੍ਹਾਂ ਲੋਕਾਂ ਨੇ ਰਾਤ ਭਰ ਅਰਾਮ ਨਾਲ ਬਤੀਤ ਕੀਤੀ ਸਵੇਰਾ ਹੋਣ ਤੇ ਅੱਖ ਖੁਲਦਿਆਂ ਹੀ ਇਕ ਵਚਿਤ੍ਰ ਤਮਾਸ਼ਾ ਵੇਖਿਆ।

ਸਵੇਰੇ ਪਹਿਲਾਂ ਦੋਹਾਂ ਏਯਾਰਾਂ ਦੀ ਅੱਖ ਖੁਲੀ ਅਰ ਅਚੰਭੇ ਭਰੀ ਨਜ਼ਰ ਨਾਲ ਚੌਹੀਂ ਪਾਸੀਂ ਵੇਖਣ ਲੱਗੇ ਇਸਦੇ ਪਿਛੋਂ ਕੌਰ ਇੰਦਰਜੀਤ ਸਿੰਘ ਅਤੇ ਆਨੰਦ ਸਿੰਘ ਭੀ ਜਾਗੇ ਅਰ ਫੁੱਲਾਂ ਦੀ ਸੁਗੰਧੀ ਜੋ ਏਸ ਕਮਰੇ ਵਿਚ ਬੜੇ ਚਿਰ ਤੋਂ ਪਹਿਲਾਂ ਹੀ ਭਰੀ ਹੋਈ ਸੀ ਲੈਂਦੇ ਅਤੇ ਏਯਾਰਾਂ ਵਾਂਗ ਹੈਰਾਨ ਹੋਕੇ ਚੌਹੀਂ ਪਾਸੀਂ ਵੇਖਣ ਲਗ ਪਏ।

ਆਨੰਦ–ਏਹ ਸੁਗੰਧਿਤ ਫੁਲਾਂ ਦੇ ਹਾਰ ਅਤੇ ਗੁਲਦਸਤੇ ਏਥੇ ਕਿਸਨੇ ਸਜਾਏ ਹਨ?

ਇੰਦਰਜੀਤ–ਅਚੰਭਾ ਹੈ! ਸਾਡੇ ਆਦਮੀ ਬਿਨਾਂ ਆਗਜਾ ਪਾਏ ਦੇ ਅਜੇਹਾ ਕਦ ਕਰ ਸਕਦੇ ਹਨ।

ਭੈਰੋਂ–ਅਸੀ ਦੋਵੇਂ ਘੰਟੇ ਭਰ ਤੋਂ ਪਹਿਲਾਂ ਉਠਕੇ ਏਸ ਗੱਲ ਨੂੰ ਸੋਚ ਰਹੇ ਹਾਂ ਪਰ ਕੁਛ ਸਮਝ ਵਿਚ ਨਹੀਂ ਆਉਂਦਾ ਕਿ ਇਹ ਕੀ ਗੱਲ ਹੈ!

ਆਨੰਦ--ਗੁਲਦਸਤੇ ਭੀ ਬੜੇ ਸੋਹਣੇ ਅਤੇ ਵਡਮੁਲੇ ਮਲੂਮ ਹੁੰਦੇ ਹਨ।

ਤਾਰਾ-( ਇਕ ਗੁਲਦਸਤਾ ਚੁਕਕੇ ਅਤੇ ਪਾਸ ਲਿਆਕੇ ) ਦੇਖੋ ਏਸ ਸੋਨੇ ਦ ਗੁਲਦਸਤੇ ਉੱਤੇ ਕੇਹਾ ਸੋਹਣਾ ਮੀਨਾਕਾਰੀ ਦਾ ਕੰਮ ਕੀਤਾ ਹੋਇਆ ਹੈ, ਬੇਸ਼ਕ ਬੜੇ ਸ਼ੌਕੀਨ ਦਾ ਬਨਵਾਇਆ ਹੋਇਆ ਹੈ ਸਾਰੇ ਗੁਲਦਸਤੇ ਏਸੇਤਰਾਂ ਦੇ ਹਨ।

ਭੈਰੋਂ-ਹਾਂ ਇਕ ਗੱਲ ਹੋਰ ਬੜੇ ਅਚੰਭੇ ਦੀ ਹੈ ਜੋ ਅਜੇ ਤਕ ਆਪ ਨੇ ਨਹੀਂ ਦੇਖੀ !

ਇੰਦਰਜੀਤ--ਓਹ ਕੀ ?

ਭੈਰੋਂ-( ਹੱਥ ਦੀ ਸੈਨਤ ਕਰਕੇ ) ਔਹ ਦੋਵੇਂ ਬੂਹੇ ਮੈਂ ਖੁਲੇ ਛੱਡੇ ਸਨ ਪਰ ਹੁਣ ਓਹ ਭੀ ਵਜੇ ਹੋਏ ਹਨ।

ਤਾਰਾ-( ਆਨੰਦ ਵਲ ਸੈਨਤ ਕਰਕੇ ) ਸ਼ਾਇਦ ਆਪ ਉਠੇ ਹੋਣ।

ਆਨੰਦ-ਨਹੀਂ ।

ਏਸੇਤਰਾਂ ਕਿੰਨਾ ਚਿਰ ਏਹ ਲੋਕ ਅਚੰਭੇ ਭਰੀਆਂ ਗੱਲਾਂ ਕਰਦੇ ਰਹੇ ਪਰ ਅਕਲ ਨੇ ਕੁਛ ਖੁਗਾਹੀ ਨਾ ਦਿੱਤੀ ਕਿ ਏਹ ਕੀ ਗੱਲ ਹੈ। ਰਾਜਾ ਬੀਰੇਂਦਰ ਸਿੰਘ ਜੀ ਭੀ ਆ ਪਹੁੰਚੇ ਓਨ੍ਹਾਂ ਦੇ ਨਾਲ ਹੋਰ ਭੀ ਕਈ ਦਰਬਾਰੀ ਕੱਠੇ ਹੋਗਏ ਅਰ ਏਹ ਅਸਚਰਜ ਦੀ ਗੱਲ ਸੁਣਕੇ ਸੋਚਣ ਵਿਚਾਰਨ ਲਗ ਪਏ। ਕਈਆਂ ਡਰਪੋਕਾਂ ਨੂੰ ਭੂਤ ਪ੍ਰੇਤ ਚੁੜੇਲਾਂ ਦਾ ਧਿਆਨ ਆਇਆ ਪਰ ਮਹਾ-ਰਾਜ ਅਤੇ ਦੋਹਾਂ ਕੌਰਾਂ ਦੇ ਡਰ ਕਰਕੇ ਕੁਛ ਬੋਲ ਨਾ ਸਕੇ ਕਿਉਂਕਿ ਓਹ ਡਰਪੋਕ ਅਤੇ ਇਸ ਵਹਿਮ ਦੇ ਆਦਮੀ ਨਹੀਂ ਸਨ ਅਰ ਨਾ ਅਜੇਹਾਂ ਆਦਮੀਆਂ ਨੂੰ ਆਪਣੇ ਪਾਸ ਰੱਖਣਾ ਚਾਹੁੰਦੇ ਸਨ।

ਉਨ੍ਹਾਂ ਫੁੱਲਾਂ ਦੇ ਹਾਰਾਂ ਅਤੇ ਗੁਲਦਸਤਿਆਂ ਨੂੰ ਕਿਸੇ ਨੇ ਨਾਂ

ਛੋੜਿਆ, ਓਹ ਜਿਉਂ ਦੇ ਤਿਉਂ ਓਥੇ ਹੀ ਪਏ ਰਹੇ । ਰਈਸਾਂ ਦੀ ਹਾਜ਼ਰੀ ਅਤੇ ਸ਼ਹਿਰ ਦੇ ਪ੍ਰਬੰਧ ਵਿਚ ਦਿਨ ਬੀਤ ਗਿਆ ਅਰ ਰਾਤ ਨੂੰ ਕਲ ਵਾਂਗ ਫੇਰ ਦੋਵੇਂ ਭਰਾ ਪਲੰਘੜੀਆਂ ਤੇ ਸੌਂ ਰਹੇ। ਦੋਵੇਂ ਏਯਾਰ ਭੀ ਪਲੰਘਾਂ ਦੇ ਪਾਸ ਭੁੰਞੇ ਲੇਟ ਗਏ ਪਰ ਆਪਸ ਵਿਚ ਸਲਾਹ ਕੀਤੀ ਕਿ ਵਾਰੀ ਨਾਲ ਜਾਗਦੇ ਰਹੀਏ ਅਰ ਵਿਚ ਇਕ ਸੋਟੀ ਰੱਖ ਲਵੀਏ ਤਾਂ ਕਿ ਰਾਤ ਨੂੰ ਕਿਸੇ ਵੇਲੇ ਕੋਈ ਏਯਾਰ ਕੁਛ ਦੇਖੇ ਤਾਂ ਬਿਨਾਂ ਬੋਲੇ ਦੇ ਹੀ ਝਟ ਦੂਸਰੇ ਨੂੰ ਸੋਟੀ ਦੇ ਸਹਾਰੇ ਜਗਾ ਦੇਵੇ। ਇੰਦਰਜੀਤ ਸਿੰਘ ਅਤੇ ਆਨੰਦ ਸਿੰਘ ਨੇ ਭੀ ਕਹਿ ਦਿੱਤਾ ਸੀ ਕਿ ਕਿ ਜੇ ਤੁਸੀਂ ਕਿਸੇ ਨੂੰ ਦੇਖੋ ਤਾਂ ਹੌਲੀ ਜੇਹੀ ਸਾਨੂੰ ਭੀ ਜਗਾ ਦੇਣਾ ਤਾਂ ਕਿ ਅਸੀਂ ਭੀ ਦੇਖ ਲਈਏ ਕਿ ਕੌਣ ਹੈ ਅਤੇ ਕਿਥੋਂ ਆਉਂਦਾ ਹੈ।

ਅੱਧੀ ਰਾਤ ਤੋਂ ਕੁਛ ਵਧੀਕ ਜਾ ਚੁਕੀ ਸੀ ਕੋਰ ਇੰਦਰਜੀਤ ਸਿੰਘ ਅਤੇ ਆਨੰਦ ਸਿੰਘ ਦੂੰਘੀ ਨੀਂਦ ਵਿਚ ਬੇਸੁੱਧ ਪਏ ਹੋਏ ਹਨ, ਪਹਿਰੇ ਦੇ ਅਨੁਸਾਰ ਨੰਮਾਂ ਪਿਆ ਹੋਇਆ ਤਾਰਾ ਸਿੰਘ ਦਰਵਾਜੇ ਵਲ ਦੇਖ ਰਿਹਾ ਹੈ ਅਚਾਨਕ ਪੂਰਬ ਵਾਲੀ ਕੋਠੜੀ ਦੇ ਅੰਦਰ ਕੁਝ ਖੜਾਕ ਹੋਇਆ, ਤਾਰਾ ਸਿੰਘ ਜ਼ਰਾ ਚੌਂਕਿਆ ਅਰ ਪਿਆ ਪਿਆ ਉਸ ਕੋਠੜੀ ਵਲ ਦੇਖਣ ਲਗ ਪਿਆ, ਬ੍ਰੀਕ ਚੱਦਰ ਪਹਿਲਾਂ ਹੀ ਦੋਹਾਂ ਦੇ ਮੂੰਹ ਉੱਤੇ ਪਈ ਹੋਈ ਸੀ ਅਰ ਧਿਆਨ ਨਾਲ ਦੇਖਣਾ ਚੰਗਾ ਕੀਤਾ ਹੋਇਆ ਸੀ

ਕੋਠੜੀ ਦਾ ਦਰਵਾਜਾ ਹੌਲੀ ੨ ਖੁਲਣ ਲਗਾ ਤਾਰਾ ਸਿੰਘ। ਨੇ ਸੋਟੀ ਦੇ ਇਸ਼ਾਰੇ ਨਾਲ ਭੈਰੋਂ ਸਿੰਘ ਨੂੰ ਜਗਾ ਦਿੱਤਾ ਅਰ ਬੜੀ ਹੁਸ਼ਿਆਰੀ ਨਾਲ ਕੋਠੜੀ ਵਲ ਦੇਖਣ ਲਗੇ। ਕੋਠੜੀ ਦੇ ਦਰਵਾਜ਼ੇ ਦਾ ਇਕ ਬੂਹਾ ਚੰਗੀ ਤਰਾਂ ਖੁਲ ਗਿਆ ਅਰ ਇਕ ਬੜੀ ਹੀ ਸੁੰਦਰ ਯੁਵਕ ਇਸਤ੍ਰੀ ਬੂਹੇ ਉੱਤੇ ਹੱਥ ਰੱਖੀ ਖਲੋਤੀ ਦੋਹਾਂ ਪਲੰਘੜੀਆਂ

ਵਲ ਦੇਖਦੀ ਨਜ਼ਰ ਪਈ । ਭੈਰੋਂ ਸਿੰਘ ਅਤੇ ਤਾਰਾ ਸਿੰਘ ਨੇ ਪਲੰਘੜੀਆਂ ਦੇ ਹੇਠਾਂ ਪੈਂਦੀ ਠੋਕਰ ਦੇਕੇ ਦੋਹਾਂ ਕੁਮਾਰਾਂ ਨੂੰ ਜਗਾ ਦਿੱਤਾ । ਇੰਦਰਜੀਤਸਿੰਘ ਦਾ ਮੂੰਹ ਤਾਂ ਪਹਿਲੇ ਹੀ ਕੋਠੜੀ ਵਲ ਸੀ ਪਰ ਆਨੰਦ ਸਿੰਘ ਜੀ ਓਸ ਪਾਸੇ ਪਿਠ ਕੀਤੀ ਸੁਤੇ ਪਏ ਸਨ, ਜਦ ਓਨ੍ਹਾਂ ਦੀ ਅੱਖ ਖੁਲੀ ਤਾਂ ਆਪਣੇ ਸਾਹਮਣੇ ਵਲ ਜਿਥੋਂ ਤਕ ਵੇਖ ਸਕਦੇ ਸਨ ਕੁਛ ਭੀ ਨਾ ਦੇਖਿਆ ਲਾਚਾਰ ਹੌਲੀ ਜੇਹੀ ਓਨ੍ਹਾਂ ਨੂੰ ਪਾਸਾ ਪਰਤਨਾ ਪਿਆ ਤਦ ਮਲੂਮ ਹੋਇਆ ਕਿ ਦੋਸੂ ਕਮਰੇ ਵਿਚ ਕੀ ਅਸਚਰਜ ਦੀ ਗੱਲ ਦਿਖਾਈ ਦੇ ਰਹੀ ਹੈ ।

ਹੁਣ ਕੋਠੜੀ ਦੇ ਦੋਵੇਂ ਬੂਹੇ ਖੁਲ ਗਏ ਅਰ ਓਹ ਸੁੰਦਰ ਇਸਤ੍ਰੀ ਸਿਰਤੋਂ ਪੈਰ ਤੀਕ ਏਨ੍ਹਾਂ ਚੌਹਾਂ ਨੂੰ ਸਾਫ ਦਿਸ਼ਣ ਲਗ ਪਈ ਕਿਉਂਕਿ ਓਸਦੇ ਸਾਰੇ ਸਰੀਰ ਉੱਤੇ ਚਾਨਣਾ ਪੈ ਰਿਹਾ ਸੀ ਇਹ ਇਸਤ੍ਰੀ ਯੁਵਕ ਸੁੰਦਰ ਅਰ ਨਖ ਸਿਖ ਤੋਂ ਅਜੇਹੀ ਠੀਕ ਸੀ ਕਿ ਏਨ੍ਹਾਂ ਚੌਹਾਂ ਦੀ ਤਾੜੀ ਬਝ ਗਈ, ਵਡਮੁਲੀ ਚਿੱਟੀ ਧੋਤੀ ਤੇ ਉਪਰ ਜੜਾਊ ਗੈਹਣੇ ਬਹੁਤ ਸੁੰਦਰ ਮਲੂਮ ਹੁੰਦੇ ਸਨ ਗਹਿਣਿਆਂ ਵਿਚ ਸਿਰਫ ਸੋਹਣੇ ਰੰਗਦਾ ਮਾਣਕ ਜੜਿਆ ਹੋਇਆ ਸੀ ਜਿਸਦੀ ਲਾਲੀ ਓਸਦੇ ਸੁੰਦਰ ਮੁਖੜੇ ਤੇ ਪੈਕੇ ਓਸਦੀ ਸੁੰਦਰਤਾਨੂੰ ਦੂਨਾ ਕਰ ਰਹੀ ਸੀ, ਓਸਦੇ ਮੱਥੇ ਉੱਤੇ ਕੋਈ ਨਿਸ਼ਾਨ ਜਿਸਨੂੰ ਦੇਖਣ ਤੋਂ ਮਲੂਮ ਹੁੰਦਾ ਸੀ ਕਿ ਬੇਸ਼ਕ ਏਸਨੇ ਤਲਵਾਰ ਜਾਂ ਕਿਸੇ ਹੋਰ ਹਥਿਯਾਰ ਦੀ ਸੱਟ ਖਾਧੀ ਹੈ ਇਹ ਦੋ ਉਂਗਲ ਦਾ ਦਾਗਭੀ ਮਾਨੋਂ ਓਸਦੀ ਸੁੰਦਰਤਾ ਨੂੰ ਵਧਾਉਣ ਵਾਸਤੇ ਗਹਿਣਾ ਹੋ ਰਿਹਾ ਸੀ, ਓਸਨੂੰ ਦੇਖਕੇ ਚਾਰੇ ਆਦਮੀ ਏਹੋ ਸੋਚਦੇ ਹੋਣਗੇ ਕਿ ਇਸ ਤੋਂ ਵਧ ਦੇ ਤਾਂ ਕੋਈ ਪਰੀ ਅਪਛਰਾਂ ਭੀ ਸੋਹਣੀ ਨਹੀਂ ਹੋਵੇਗੀ । ਕੌਰ ਇੰਦਰਜੀਤ ਸਿੰਘ ਤਾਂ ਕਿਸ਼ੋਰੀ ਉੱਤੇ ਮੋਹਿਤ ਹੋਏ ਸਨ ਅਰ ਓਸਦੀ ਮੂਰਤ ਏਨ੍ਹਾਂਦੇ ਮਨ ਵਿਚ ਉੱਕਰੀ ਹੋਈ ਸੀ ਓਨ੍ਹਾਂ ਉੱਤੇ ਏਸਦੇ ਹੁਸਨ ਨੇ ਭਾਵੇਂ

ਬਹੁਤਾ ਅਸਰ ਨ ਕੀਤਾ ਹੋਵੇ ਪਰ ਕੌਰ ਆਨੰਦ ਸਿੰਘ ਦੀ ਜੋ ਹਾਲਤ ਸੀ ਏਹ ਓਹੋ ਹੀ ਜਾਣਦੇ ਹੋਣਗੇ ਬਹੁਤ ਬਚਣ ਤੇ ਭੀ ਠੰਢੇ ਹਾਉਕੇ ਓਨ੍ਹਾਂ ਪਾਸੋਂ ਨਾ ਰਕ ਸਕੇ ਏਸ ਤੋਂ ਤਾਂ ਅਸੀ ਏਹੋ ਹੀ ਕਹਾਂਗੇ ਕਿ ਓਨ੍ਹਾਂ ਦੇ ਦਿਲ ਨੇ ਭੀ ਠੰਡੇ ਹਾਉਕਿਆਂ ਦੇ ਨਾਲ ਹੀ ਬਾਹਰ ਨਿਕਲਕੇ ਕਹਿ ਦਿੱਤਾ ਕਿ ਹੁਣ ਮੈਂ ਤੁਹਾਡੇ ਵਸ ਵਿਚ ਨਹੀਂ ਹਾਂ।

ਕੌਰ ਆਨੰਦ ਸਿੰਘ ਆਪਣੇ ਆਪਨੂੰ ਨਾ ਸੰਭਾਲ ਸਕੇ ਅਰ ਓਧਰ ਹੀ ਵੇਖਣ ਲਗ ਪਏ ਜਿਧਰ ਓਹ ਇਸਤ੍ਰੀ ਬੂਹੇ ਨੂੰ ਫੜੀ ਖਲੋਤੀ ਸੀ ਏਨ੍ਹਾਂ ਦੀ ਏਹ ਦਸ਼ਾ ਵੇਖਕੇ ਤਿੰਨਾਂ ਆਦਮੀਆਂ ਨੂੰ ਨਿਸਚਾ ਹੋਗਿਆ ਕਿ ਓਹ ਦੌੜ ਜਾਵੇਗੀ ਪਰ ਨਹੀਂ ਓਹ ਓਨ੍ਹਾਂ ਨੂੰ ਉਠਕੇ ਬੈਠਦਿਆਂ ਦੇਖ ਜਰਾ ਭੀ ਨਾ ਝਿਜਕੀ ਜਿਉਂ ਦੀ ਤਿਉਂ ਖਲੋਤੀ ਰਹੀ ਸਗੋਂ ਏਨ੍ਹਾਂ ਵਲ ਤਕਕੇ ਓਹ ਹੱਸ ਪਈ ਜਿਸ ਨਾਲ ਓਹ ਹੋਰ ਭੀ ਬੇਚੈਨ ਹੋਗਏ।

ਕੌਰ ਆਨੰਦ ਸਿੰਘ ਇਹ ਸੋਚਕੇ ਕਿ ਓਸ ਕੋਠੜੀ ਵਿਚ ਕਿਸੇ ਦੂਸਰੇ ਪਾਸੇ ਨਿਕਲ ਜਾਣਦਾ ਰਸਤਾ ਨਹੀਂ ਹੈ ਪਲੰਘੜੀ ਉਤੋਂ ਉਠ ਖਲੋਤੇ ਅਰ ਓਸ ਇਸਤ੍ਰੀ ਵਲ ਚਲੇ ਏਨ੍ਹਾਂ ਨੂੰ ਆਪਣੇ ਵਲ ਆਉਂਦਿਆਂ ਦੇਖ ਓਹ ਇਸਤ੍ਰੀ ਕੋਠੜੀ ਵਿਚ ਚਲੀ ਗਈ ਅਰ ਫੁਰਤੀ ਨਾਲ ਓਸਦਾ ਬੂਹਾ ਅੰਦਰੋਂ ਬੰਦ ਕਰ ਲਿਆ।

ਕੌਰ ਇੰਦਰਜੀਤ ਸਿੰਘ ਜੀ ਭਾਵੇਂ ਤਕੜੇ ਹੋਗਏ ਹੋਣ ਪਰ ਕਮਜੋਰੀ ਅਜੇ ਤਕ ਬਹੁਤ ਸੀ ਸਗੋਂ ਸਾਰੇ ਘਾਉ ਅਜੇ ਤਕ ਢਿੱਲੇ ਸਨ ਏਸ ਲਈ ਓਹ ਅਜੇ ਫਿਰਨ ਤੁਰਨ ਜੋਗ ਨਹੀਂ ਸਨ। ਓਸ ਪਰੀ ਨੂੰ ਅੰਦਰੋਂ ਬੂਹਾ ਬੰਦ ਕਰਦਿਆਂ ਦੇਖ ਸਭ ਉਠ ਖਲੋਤੇ ਕੌਰ ਇੰਦਰਜੀਤ ਸਿੰਘ ਜੀ ਭੀ [illegible] ਲੈਕੇ

ਬੈਠ ਗਏ ਅਰ ਬੋਲੇ "ਕੋਠੜੀ ਵਿਚ ਕਿਸੇ ਪਾਸੇ ਨਿਕਲ ਜਾਣ ਦਾ ਰਸਤਾ ਤਾਂ ਨਹੀਂ ਹੈ ?"

ਭੈਰੋਂ—ਜੀ ਨਹੀਂ।

ਅਨੰਦ—ਏਸਨੂੰ ਖੋਲਣਾ ਚਾਹੀਦਾ ਹੈ।

ਤਾਰਾ—ਚੁਲਾਂਡੇ ਲਗੇ ਹੋਏ ਹਨ।

ਅਨੰਦ—ਚੁਲਾਂਡੇ ਤੋੜਨੇ ਕੁਛ ਕਠਨ ਹਨ ?

ਤਾਰਾ—ਕਠਨ ਤਾਂ ਕੁਛ ਭੀ ਨਹੀਂ (ਇੰਦ੍ਰਜੀਤ ਸਿੰਘ ਵਲ ਦੇਖਕੇ) ਕੀ ਆਗਿਆ ਹੁੰਦੀ ਹੈ ?

ਇੰਦ੍ਰਜੀਤ—ਜਦ ਏਸ ਕੋਠੜੀ ਵਿਚ ਦੂਸਰੇ ਪਾਸੇ ਨਿਕਲ ਜਾਣ ਨੂੰ ਰਸਤਾ ਨਹੀਂ ਤਾਂ ਕਾਹਲ ਕਿਉਂ ਕਰਦੇ ਹੋ ?

ਇੰਦਰਜੀਤ ਸਿੰਘ ਦੇ ਏਤਨਾ ਕੈਂਹਦਿਆਂ ਹੀ ਅਨੰਦਸਿੰਘ ਜੀ ਓਥੋਂ ਪਿਛਾਹਾਂ ਹਟ ਗਏ ਅਰ ਆਪਣੇ ਭਰਾ ਦੇ ਪਾਸ ਆਕੇ ਬੈਠ ਗਏ। ਭੈਰੋਂ ਸਿੰਘ ਅਤੇ ਤਾਰਾ ਸਿੰਘ ਭੀ ਉਨ੍ਹਾਂ ਦੇ ਪਾਸ ਆਕੇ ਬੈਠ ਗਏ ਅਰ ਏਸ ਤਰਾਂ ਗਲ ਬਾਤ ਹੋਣ ਲਗੀ:-

ਇੰਦਰਜੀਤ—( ਭੈਰੋਂ ਅਤੇ ਤਾਰਾ ਸਿੰਘ ਵਲ ਦੇਖਕੇ ) ਤੁਹਾਡੇ ਵਿਚੋਂ ਕੋਈ ਜਾਗਦਾ ਭੀ ਰਿਹਾ ਸੀ ਕਿ ਦੋਵੇਂ ਸੌਂ ਗਏ ਸੀ ?

ਭੈਰੋਂ—ਨਹੀਂ ਜੀ ਸੌਣਾ ਕਿਉਂ ਸੀ ! ਅਸੀਂ ਵਾਰੀ ਵਾਰੀ ਬਰਾਬਰ ਜਾਗਦੇ ਰਹੇ ਅਰ ਬ੍ਰੀਕ ਚਾਦਰ ਨਾਲ ਮੂੰਹ ਕੱਜਕੇ ਬੂਹੇ ਵਲ ਦੇਖਦੇ ਰਹੇ।

ਇੰਦਰਜੀਤ—ਤਾਂ ਕੀ ਏਨਾਂ ਦਰਵਾਜਿਆਂ ਵਿਚੋਂ ਓਸ ਇਸਤ੍ਰੀ ਨੂੰ ਆਉਂਦਿਆਂ ਜਾਂਦਿਆਂ ਦੇਖਿਆ ਸੀ ?

ਅਨੰਦ-ਬੇਸ਼ਕ ਏਸੇ ਪਾਸਿਉਂ ਆਈ ਹੋਵੇਗੀ।

ਤਾਰਾ—ਜੀ ਨਹੀਂ, ਏਹੋ ਤਾਂ ਅਸਰਜ ਗੱਲ ਹੈ ਕਿ

ਕਮਰੇ ਦੇ ਬੂਹੇ ਓਸੇਤਰਾਂ ਵਜੇ ਰਹੇ ਅਰ ਅਚਾਨਕ ਕੋਠੜੀ ਦਾ ਬੂਹਾ ਖੁੱਲਾ ਅਤੇ ਓਹ ਨਜ਼ਰ ਆਈ।

ਇੰਦਰਜੀਤ--ਏਹ ਤਾਂ ਚੰਗੀਤਰਾਂ ਮਲੂਮ ਹੈ ਨਾ ਕਿ ਓਸ ਕੋਠੜੀ ਵਿਚ ਹੋਰ ਕੋਈ ਦਰਵਾਜ਼ਾ ਨਹੀਂ ਹੈ ?

ਭੈਰੋਂ--ਜੀ ਹਾਂ ਚੰਗੀਤਰਾਂ ਜਾਣਦਾ ਹਾਂ ਹੋਰ ਕੋਈ ਦਰਵਾਜ਼ਾ ਨਹੀਂ ਹੈ।

ਤਾਰਾ--ਕੀ ਦੱਸੀਏ ! ਕੋਈ ਸੁਣੇ ਤਾਂ ਏਹੋ ਕਹੇ ਕਿ ਚੁੜੇਲ ਸੀ ?

ਆਨੰਦ--ਰਾਮ ਰਾਮ ਏਹ ਭੀ ਕੋਈ ਗੱਲ ਹੈ !

ਇੰਦਰਜੀਤ--ਹਛਾ ਜੋ ਹੋਵੇ, ਪਰ ਮੇਰੀ ਤਾਂ ਏਹੋ ਸਲਾਹ ਹੈ ਕਿ ਪਿਤਾ ਜੀ ਦੇ ਆਉਂਣ ਤਕ ਬੂਹਾ ਨ ਖੋਲ੍ਹਿਆ ਜਾਵੇ।

ਆਨੰਦ--ਜੋ ਆਗਜ਼ਾ, ਪਰ ਮੈਂ ਤਾਂ ਏਹੋ ਚਾਹੁੰਦਾ ਸਾਂ ਕਿ ਪਿਤਾ ਜੀ ਦੇ ਆਉਂਣ ਤਕ ਅਸੀ ਬੂਹਾ ਖੋਹਲਕੇ ਸਭ ਕੁਛ ਹਾਲ ਮਲੂਮ ਕਰ ਲਈਏ।

ਇੰਦਰਜੀਤ--ਹਛਾ ਖੋਲੋ।

ਆਗਜ਼ਾ ਹੁੰਦਿਆਂ ਹੀ ਕੌਰ ਆਨੰਦ ਸਿੰਘ ਜੀ ਉਠ ਖਲੋਤੇ ਅਰ ਕਿੱਲੀ ਨਾਲ ਲਟਕੀ ਹੋਈ ਇਕ ( ਭੁਜਾਲੀ ) ਲਾਹਕੇ ਓਸ ਬੂਹੇ ਦੇ ਪਾਸ ਗਏ ਅਰ ਇਕ ੨ ਹਥ ਦੋਹਾਂ ਚੁਲਾਂਡਿਆਂ ਉੱਤੇ ਮਾਰਿਆ ਜਿਸ ਨਾਲ ਚੁਲਾਂਡੇ ਵਢੇ ਗਏ, ਭੈਰੋਂ ਸਿੰਘ ਨੇ ਦੋਵੇਂ ਬੂਹੇ ਲਾਹਕੇ ਇਕ ਪਾਸੇ ਰਖ ਦਿਤੇ ਤਾਰਾ ਸਿੰਘ ਨੇ ਜਗਦਾ ਹੋਇਆ ਵਿਕ ਸ਼ਮਾਦਾਨ ਚੁੱਕ ਲਿਆ ਅਰ ਤਿੰਨੇ ਆਦਮੀ ਓਸ ਕੋਠੜੀ ਦੇ ਅੰਦਰ ਗਏ, ਪਰ ਅੰਦਰ ਇਕ ਚੂਹੇ ਦਾ ਬੱਚਾਭੀ ਨਜ਼ਰ ਨ ਆਇਆ ਓਸ ਕੋਠੜੀ ਦੇ ਤਿੰਨ ਪਾਸੇ ਪੱਕੀ ਕੰਧ ਸੀ ਅਰ ਚੌਥੇ ਪਾਸੇ ਓਹ ਬੂਹਾ ਸੀ ਜਿਸਨੂੰ ਤੋੜਕੇ ਏਹ ਅੰਦਰ ਗਏ ਸਨ, ਹਾਂ ਸਾਹਮਣੇ

ਵਾਲੀ ਕੰਧ ਵਿਚ ਕਾਠ ਦੀ ਇਕ ਅਲਮਾਰੀ ਜੜੀ ਹੋਈ ਸੀ ਏਨਾਂ ਦਾ ਧਿਆਨ ਓਸ ਅਲਮਾਰੀ ਵਲ ਗਿਆ ਅਰ ਸੋਚਣ ਲਗੇ ਕਿ ਸ਼ਾਇਦ ਏਹ ਅਲਮਾਰੀ ਹੀ ਏਸ ਢੰਗ ਦੀ ਹੋਵੇ ਜੋ ਦੂਸਰੇ ਦਰਵਾਜ਼ੇ ਦਾ ਕੰਮ ਦੇਂਦੀ ਹੋਵੇ ਅਰ ਏਸ ਰਸਤੇ ਓਹ ਇਸਤ੍ਰੀ ਆਈ ਹੋਵੇ, ਪਰ ਏਨਾਂ ਦਾ ਏਹ ਧਿਆਨ ਛੇਤੀ ਹੀ ਦੂਰ ਹੋਗਿਆ ਅਰ ਨਿਸਚਾ ਹੋਗਿਆ ਕਿ ਏਹ ਅਲਮਾਰੀ ਬੂਹਾ ਨਹੀਂ ਹੋ ਸਕਦੀ ਅਰ ਨਾ ਓਹ ਇਸਤ੍ਰੀ ਏਸ ਰਸਤੇ ਆਈ ਸੀ ਕਿਉਂਕਿ ਓਸ ਅਲਮਾਰੀ ਵਿਚ ਭੈਰੋਂ ਸਿੰਘ ਨੇ ਆਪਣੇ ਹੱਥੀਂ ਕੁਛ ਜ਼ਰੂਰੀ ਚੀਜ਼ਾਂ ਰਖਕੇ ਜੰਦਰਾ ਮਾਰ ਦਿੱਤਾ ਸੀ ਓਹ ਜੰਦਰਾ ਜਿਉਂ ਦਾ ਤਿਉਂ ਬੰਦ ਸੀ। ਏਹ ਕਿਸਤਰਾਂ ਹੋ ਸਕਦਾ ਹੈ ਕਿ ਕੋਈ ਜੰਦਰਾ ਖੋਲਕੇ ਅੰਦਰ ਜਾਵੇ ਅਰ ਫੇਰ ਜੰਦਰਾ ਜਿਉਂ ਦਾ ਤਿਉਂ ਵੱਜਾ ਰਹੇ। ਫੇਰ ਕੀ ਹੋਗਿਆ! ਓਹ ਇਸਤਰੀ ਏਥੇ ਕਿਸਤਰਾਂ ਆਈ ਅਰ ਕਿਸ ਰਸਤੇ ਚਲੀ ਗਈ? ਏਨਾਂ ਲੋਕਾਂ ਨੇ ਬਥੇਰਾ ਸੋਚਿਆ ਪਰ ਕੁਛ ਸਮਝ ਵਿਚ ਨ ਆਇਆ।

ਅਚੰਭੇ ਭਰੀਆਂ ਗੱਲਾਂ ਵਿਚ ਹੀ ਰਾਤ ਬੀਤ ਗਈ ਸਵੇਰੇ ਜਦ ਰਾਜਾ ਬੀਰੇਂਦਰ ਸਿੰਘ ਆਪਣੇ ਪੁਤ੍ਰ ਨੂੰ ਵੇਖਣ ਲਈ ਆਏ ਤਾਂ ਕਈ ਵੈਦ ਜਰਾਹ ਅਰ ਦਰਬਾਰੀ ਭੀ ਓਨ੍ਹਾਂ ਦੇ ਨਾਲ ਸਨ। ਬੀਰੇਂਦਰ ਸਿੰਘ ਨੇ ਇੰਦਰਜੀਤ ਸਿੰਘ ਨੂੰ ਓਸਦੇ ਸਰੀਰ ਦੀ ਖਬਰ ਪੁਛੀ ਓਨ੍ਹਾਂ ਨੇ ਕਿਹਾ ਸਰੀਰ ਤਾਂ ਚੰਗਾ ਹੈ ਪਰ ਇਕ ਜ਼ਰੂਰੀ ਬੇਨਤੀ ਕਰਨੀ ਚਾਹੁੰਦਾ ਹਾਂ ਜਿਸਦੇ ਵਾਸਤੇ ਇਕਾਂਤ ਹੋਜਾਣੀ ਚੰਗੀ ਹੈ।

ਬੀਰੇਂਦਰ ਸਿੰਘ ਨੇ ਭੈਰੋਂ ਸਿੰਘ ਵਲ ਦੇਖਿਆ ਓਸਨੇ ਇਕਾਂਤ ਹੋਜਾਣ ਤੇ ਮਹਾਰਾਜ ਦੀ ਮਨਸ਼ਾ ਦੇਖ ਸਭਨਾਂ ਨੂੰ ਓਥੋਂ ਚਲੇ ਜਾਣ ਦੀ ਸੈਨਤ ਕੀਤੀ ਗੱਲ ਦੀ ਗੱਲ ਵਿਚ ਇਕਾਂਤ

ਹੋਗਈ ਅਰ ਕੇਵਲ ਓਹੋ ਪੰਜ ਆਦਮੀ ਓਸ ਕਮਰੇ ਵਿਚ ਰਹਿ ਗਏ।

ਬੀਰੇਂਦਰ–ਦਸੋ ਕੀ ਗੱਲ ਹੈ ?

ਇੰਦਰਜੀਤ--ਰਾਤ ਇਕ ਅਸਚਰਜ ਗੱਲ ਵੇਖਣ ਵਿਚ ਆਈ।

ਬੀਰੇਂਦਰ--ਓਹ ਕੀ ?

ਇੰਦਰਜੀਤ--( ਤਾਰਾ ਸਿੰਘ ਵਲ ਵੇਖਕੇ) ਤਾਰਾ ਸਿੰਘ ਤੂੰ ਹੀ ਸਭ ਹਾਲ ਸੁਣਾ ਦੇਹ ਕਿਉਂਕਿ ਓਸ ਵੇਲੇ ਤੂੰ ਹੀ ਜਾਗਦਾ ਸੀ ਸਾਨੂੰ ਤਾਂ ਪਿਛੋਂ ਜਗਾਇਆ ਸੀ।

ਤਾਰਾ--ਬਹੁਤ ਹਛਾ।

ਤਾਰਾ ਸਿੰਘ ਨੇ ਰਾਤ ਦਾ ਪੂਰਾ ੨ ਹਾਲ ਰਾਜਾ ਬੀਰੇਂਦਰ ਸਿੰਘ ਨੂੰ ਸੁਣਾਇਆ ਜਿਸਨੂੰ ਸੁਣਕੇ ਓਨ੍ਹਾਂ ਨੇ ਬਹੁਤ ਅਚੰਭਾ ਕੀਤਾ ਅਰ ਬਹੁਤ ਚਿਰ ਤਕ ਸੋਚ ਵਿਚ ਡੁੱਬੇ ਰਹਿਣ ਦੇ ਪਿਛੋਂ ਬੋਲੇ:--"ਹਛਾ ਹੁਣ ਏਹ ਗੱਲ ਹੋਰ ਕਿਸੇ ਨੂੰ ਨ ਮਲੂਮ ਹੋਵੇ ਨਹੀਂ ਤਾਂ ਦਰਬਾਰੀਆਂ ਅਤੇ ਅਫਸਰਾਂ ਵਿਚ ਖਲਬਲੀ ਮਚ ਜਾਵੇਗੀ ਅਰ ਸੈਂਕੜੇ ਤਰਾਂ ਦੀਆਂ ਗੱਪਾਂ ਉੱਡਣ ਲੱਗ ਪੈਣ ਗੀਆਂ, ਵੇਖੀਏ ਤਾਂ ਸਹੀ ਕੀ ਹੁੰਦਾ ਹੈ ਅਰ ਕਦ ਤਕ ਪਤਾ ਨਹੀਂ ਲੱਗਦਾ, ਅਜ ਅਸੀ ਭੀ ਏਸ ਕਮਰੇ ਵਿਚ ਸਵਾਂਗੇ"।

ਇਕ ਦਿਨ ਕੀ ਕਈ ਦਿਨ ਰਾਜਾ ਬੀਰੇਂਦਰ ਸਿੰਘ ਓਸ ਕਮਰੇ ਵਿਚ ਸੁਤੇ ਪਰ ਕੁਛ ਮਲੂਮ ਨ ਹੋਇਆ ਅਰ ਨ ਫੇਰ ਕੋਈ ਗੱਲ ਦੇਖਣ ਵਿਚ ਆਈ ਛੇਕੜ ਓਨ੍ਹਾਂ ਨੇ ਆਗਿਆ ਦਿਤੀ ਕਿ ਏਸ ਕੋਠੜੀ ਦਾ ਬੂਹਾ ਨਵੇਂ ਕੁਲਾਂਡੇ ਲਾਕੇ ਠੀਕ ਕਰ ਦਿਤਾ ਜਾਵੇ।

## ਬਾਰਵਾਂ ਕਾਂਡ

ਅੱਜ ਪੰਜ ਦਿਨ ਦੇ ਪਿਛੋਂ ਦੇਵੀ ਸਿੰਘ ਜੀ ਮੁੜਕੇ ਆਏ ਹਨ ਜਿਸ ਕਮਰੇ ਦਾ ਹਾਲ ਅਸੀ ਉੱਪਰ ਲਿਖ ਆਏ ਹਾਂ ਓਸੇ ਵਿਚ ਰਾਜਾ ਬੀਰੇਂਦਰ ਸਿੰਘ ਉਨ੍ਹਾਂਦੇ ਦੋਵੇਂ ਪੁਤ੍ਰ,ਭੈਰੋਂ ਸਿੰਘ ਤਾਰਾ ਸਿੰਘ ਅਤੇ ਕਈ ਸ੍ਰਦਾਰ ਬੈਠੇ ਹੋਏ ਹਨ, ਇੰਦਰਜੀਤ ਸਿੰਘ ਦਾ ਜੀ ਹੁਣ ਰਾਜੀ ਹੈ ਓਹ ਤੁਰਨ ਫਿਰਨ ਯੋਗ ਹੋਗਏ ਹਨ, ਦੇਵੀ ਸਿੰਘ ਨੂੰ ਬਹੁਤ ਛੇਤੀ ਮੁੜ ਆਉਂਦਿਆਂ ਵੇਖਕੇ ਵਿਸ਼ਵਾਸ ਹੋਗਿਆ ਕਿ ਜਿਸ ਕੰਮ ਤੇ ਉਨ੍ਹਾਂ ਨੂੰ ਨਿਯਤ ਕੀਤਾ ਸੀ ਓਹ ਪੂਰਾ ਹੋਗਿਆ ਪਰ ਹੈਰਾਨੀ ਇਸ ਗੱਲ ਦੀ ਸੀ ਕਿ ਓਹ ਕੱਲੇ ਕਿਉਂ ਕਿਉਂ ਆਏ।

ਬੀਰੇਂਦ੍ਰ--ਸੁਣਾਓ ਦੇਵੀ ਸਿੰਘ ਜੀ ਖੁਸ਼ ਤਾਂ ਹੋ ?

ਦੇਵੀ--ਜੀ ਖੁਸ਼ੀ ਤਾਂ ਮੇਰੀ ਮੁੱਲ ਲਈ ਹੋਈ ਹੈ (ਹੋਰ ਲੋਕਾਂ ਵਲ ਦੇਖਕੇ) ਹਛਾ ਹੁਣ ਆਪ ਜਾਓ ਬਹੁਤ ਚਿਰ ਹੋਗਿਆ ਹੈ।

ਦਰਬਾਰੀਆਂ ਅਤੇ ਖੁਸ਼ਾਮਦੀਆਂ ਦੇ ਚਲੇ ਜਾਣ ਦੇ ਪਿਛੋਂ ਬੀਰੇਂਦਰ ਸਿੰਘ ਨੇ ਦੇਵੀ ਸਿੰਘ ਨੂੰ ਪੁਛਿਆ।

ਬੀਰੇਂਦਰ-ਸੁਣਾਓ ਦੇਵੀ ਸਿੰਘ ਓਸ ਅਰਜੀ ਵਿਚ ਜੋ ਕੁਛ ਲਿਖਿਆ ਸੀ ਸੱਚ ਸੀ ਕਿ ਝੂਠ ?

ਦੇਵੀ--ਓਸ ਵਿਚ ਜੋ ਕੁਛ ਲਿਖਿਆ ਸੀ ਸਭ ਸੱਚ ਸੀ ਈਸ਼੍ਵਰ ਦੀ ਕ੍ਰਿਪਾ ਨਾਲ ਛੇਤੀ ਹੀ ਓਨ੍ਹਾਂ ਦੁਸ਼ਟਾਂ ਦਾ ਪਤਾ ਲੱਗ ਗਿਆ ਪਰ ਕੀ ਦੱਸਾਂ ਅਜੇਹੀਆਂ ੨ ਹੈਰਾਨੀ ਦੀਆਂ ਗੱਲਾਂ ਦੇਖੀਆਂ ਹਨ ਕਿ ਅਜ ਤਕ ਬੁੱਧ ਚਕਰਾ ਰਹੀ ਹੈ।

ਬੀਰੇਂਦਰ--( ਹੱਸਕੇ) ਓਧਰ ਤੁਸੀ ਹੈਰਾਨੀ ਦੀਆਂ ਗੱਲਾਂ ਦੇਖੋ ਏਧਰ ਅਸੀ ਅਦ੍ਭੁਤ ਕੌਤਕ ਦੇਖੀਏ।

ਦੇਵੀ-ਓਹ ਕੀ ?

ਬੀਰੇਂਦਰ-ਪਹਿਲਾਂ ਤੁਸੀਂ ਆਪਣਾ ਹਾਲ ਸੁਣਾਓ ਫੇਰ ਏਥੋਂ ਦਾ ਸੁਣਨਾ।

ਦੇਵੀ--ਬਹੁਤ ਹਛਾ ਸੁਣੋਂ ਰਾਮ ਸਿਲਾ ਪਹਾੜੀ ਦੇ ਹੇਠਾਂ ਮੈਂ ਆਪਣੇ ਹਥੀਂ ਇਕ ਕਾਗਤ ਲਿਖਕੇ ਲਾ ਦਿੱਤਾ ਓਸ ਵਿਚ ਏਹ ਲਿਖਿਆ ਸੀਃ--

"ਅਸੀ ਚੰਗੀਤਰਾਂ ਜਾਣਦੇ ਹਾਂ ਕਿ ਜੋ ਅਗਨਦੱਤ ਦੇ ਵਿਰੁੱਧ ਹੁੰਦਾ ਹੈ ਤੁਸੀ ਓਸਦਾ ਸਿਰ ਵੱਢ ਲੈਂਦੇ ਹੋ ਅਰ ਜਿਸਦਾ ਘਰ ਚਾਹੁੰਦੇ ਹੋ ਲੁੱਟ ਲੈਂਦੇ ਹੋ ਮੈਂ ਡੰਕੇ ਦੀ ਚੋਟ ਨਾਲ ਕਹਿੰਦਾ ਹਾਂ ਕਿ ਅਗਨਦੱਤ ਦਾ ਵੈਰੀ ਮੇਥੋਂ ਵਧਕੇ ਕੋਈ ਨ ਹੋਵੇਗਾ ਅਰ ਗਯਾ ਜੀ ਵਿਚ ਮੈਥੋਂ ਵਧਕੇ ਮਾਲਦਾਰ ਭੀ ਕੋਈ ਨਹੀਂ ਹੈ ਫੇਰ ਵਾਧਾ ਏਹ ਹੈ ਕਿ ਮੈਂ ਕੱਲਾ ਹਾਂ ਹੁਣ ਦੇਖਣਾਂ ਚਾਹੁੰਦਾ ਹੈ ਕਿ ਤੁਸੀ ਮੇਰਾ ਕੀ ਕਰਦੇ ਹੋ।

ਆਨੰਦ--ਹਛਾ ਫੇਰ ਕੀ ਹੋਇਆ ?

ਦੇਵੀ--ਓਨ੍ਹਾਂ ਦੁਸ਼ਟਾਂ ਦਾ ਪਤਾ ਲਾਉਂਣ ਲਈ ਯਤਨ ਤਾਂ ਮੈਂ ਹੋਰ ਭੀ ਕੀਤੇ ਸਨ ਪਰ ਕੰਮ ਏਸੇ ਨਾਲ ਚਲਿਆ । ਓਸ ਰਸਤੇ ਆਉਣ ਜਾਣ ਵਾਲੇ ਸਾਰੇ ਆਦਮੀ ਓਸਨੂੰ ਪੜ੍ਹਦੇ ਸਨ ਅਤੇ ਚਲੇ ਜਾਂਦੇ ਸਨ, ਮੈਂ ਓਸ ਪਹਾੜੀ ਦੇ ਕੁਛ ਉੱਪਰ ਜਾਕੇ ਇਕ ਪੱਥਰ ਦੇ ਓਹਲੇ ਲੁਕਿਆ ਹੋਇਆ ਸੀ ਅਰ ਹਰ ਵੇਲੇ ਓਸ ਕਾਗਤ ਵਲ ਦੇਖਦਾ ਰਹਿੰਦਾ ਸੀ। ਇਕ ਵਾਰੀ ਦੋ ਆਦਮੀ ਕਠੇ ਓਥੇ ਆਏ ਅਰ ਓਸ ਨੂੰ ਪੜ੍ਹ ਮੁੱਛਾਂ ਨੂੰ ਵੱਟ ਦੇਂਦੇ ਹੋਏ ਸਹਿਰ ਨੂੰ ਚਲੇ ਗਏ, ਸੰਧਯਾ ਵੇਲੇ ਓਹ ਦੋਵੇਂ ਮੁੜੇ ਅਤੇ ਫੇਰ ਓਸ ਕਾਗਤ ਨੂੰ ਪੜ੍ਹ ਸਿਰ ਹਿਲਾਉਂਦੇ ਹੋਏ ਪਹਾੜੀ ਵਲ ਚਲੇ ਗਏ ਅਰ ਸੋਚਿਆ ਇਕ ਵਾਰੀ ਜ਼ਰੂਰ ਏਨਾਂ ਦਾ ਪਿੱਛਾ ਕਰਨਾ ਚਾਹੀਦਾ

ਹੈ ਕਿਉਂਕਿ ਏਸ ਕਾਗਤ ਦੇ ਪੜ੍ਹਨ ਦਾ ਅਸਰ ਸਭ ਤੋਂ ਵਧੀਕ ਏਨਾਂ ਉੱਤੇ ਹੀ ਹੋਯਾ ਹੈ ਛੇਕੜ ਮੈਂ ਓਨਾਂ ਦਾ ਪਿੱਛਾ ਕੀਤਾ ਅਰ ਜੋ ਸੋਚਿਆ ਸੀ ਓਹੋ ਠੀਕ ਹੋਇਆ। ਓਹ ਲੋਕ ਬਾਰਾਂ ਆਦਮੀ ਹਨ ਅਰ ਸਾਰੇ ਹੱਟੇ ਕੱਟੇ ਮੁਸ਼ਟੰਡੇ ਹਨ ਉਸ ਟੋਲੇ ਵਿਚ ਮੈਂ ਇਕ ਇਸਤ੍ਰੀ ਨੂੰ ਭੀ ਦੇਖਿਆ, ਆਹਾ! ਅਜੇਹੀ ਸੁੰਦਰ ਇਸਤ੍ਰੀ ਮੈਂ ਅਜ ਤੀਕ ਨਹੀਂ ਦੇਖੀ, ਪਹਿਲਾਂ ਤਾਂ ਮੈਂ ਸੋਚਿਆ ਕਿ ਓਹ ਏਨਾਂ ਵਿਚੋਂ ਹੀ ਕਿਸੇ ਦੀ ਧੀ ਹੋਵੇਗੀ ਕਿਉਂਕਿ ਓਸ ਦੀ ਅਵਸਥਾ ਬਹੁਤ ਛੋਟੀ ਸੀ ਪਰ ਨਹੀਂ ਓਸ ਦੇ ਹਾਵ ਭਾਵ ਅਰ ਓਸਦੀ ਹਕੂਮਤ ਭਰੀ ਗੱਲ ਬਾਤ ਤੋਂ ਮਲੂਮ ਹੋਇਆ ਕਿ ਓਹ ਏਨਾਂ ਸਭਨਾ ਦੀ ਮਾਲਿਕ ਹੈ। ਸੱਚ ਤਾਂ ਏਹ ਹੈ ਕਿ ਮੇਰਾ ਮਨ ਏਸ ਗੱਲ ਉੱਤੇ ਨਹੀਂ ਜੰਮਦਾ। ਓਸ ਦੀ ਚਾਲ ਢਾਲ ਓਸਦੀ ਵਧੀਆ ਪੁਸ਼ਾਕ ਅਰ ਓਸਦੇ ਜੜਾਊ ਵਡਮੁੱਲੇ ਗਹਿਣਿਆਂ ਉੱਤੇ ਜਿਨਾਂ ਵਿਚ ਕੇਵਲ ਸੁੰਦਰ ਮਾਣਕ ਹੀ ਜੜਿਆ ਹੋਇਆ ਸੀ ਧਿਆਨ ਦੇਣ ਨਾਲ ਮਨ ਦੀ ਵਚਿੱਤ੍ਰ ਦਸ਼ਾ ਹੋ ਜਾਂਦੀ ਹੈ।

ਮਾਣਿਕ ਦੇ ਜੜਾਊ ਗਹਿਣਿਆਂ ਦਾ ਨਾਉਂ ਸੁਣਦਿਆਂ ਹੀ ਕੌਰ ਆਨੰਦ ਸਿੰਘ ਜੀ ਤ੍ਰਬਕ ਉਠੇ, ਇੰਦ੍ਰਜੀਤ ਸਿੰਘ, ਭੈਰੋਂ ਸਿੰਘ ਤਾਰਾ ਸਿੰਘ ਦਾ ਭੀ ਚੇਹਰਾ ਬਦਲ ਗਿਆ, ਅਰ ਓਸ ਇਸਤ੍ਰੀ ਦਾ ਬਹੁਤਾ ਹਾਲ ਜਾਨਣ ਲਈ ਘਬਰਾਉਣ ਲਗ ਪਏ, ਕਿਉਂਕਿ ਕੱਲ ਰਾਤ ਨੂੰ ਏਨਾਂ ਚੌਹਾਂ ਨੇ ਏਸ ਕਮਰੇ ਵਿਚ ਸਗੋਂ ਇਉਂ ਕਹੋ ਕਿ ਏਸ ਕੋਠੜੀ ਵਿਚ ਜਿਸ ਇਸਤ੍ਰੀ ਦੀ ਝਲਕ ਦੇਖੀ ਸੀ ਓਸਨੇ ਭੀ ਮਾਣਿਕ ਦੇ ਹੀ ਜੜਾਊ ਗਹਿਣੇ ਪਾਏ ਹੋਏ ਸਨ ਛੇਕੜ ਆਨੰਦ ਸਿੰਘ ਪਾਸੋਂ ਨ ਰਿਹਾ ਗਿਆ, ਦੇਵੀ ਸਿੰਘ ਨੂੰ ਗੱਲ ਕਹਿੰਦੇ ੨ ਰੋਕ ਕੇ ਪੁਛਿਆ--ਓਸ ਇਸਤ੍ਰੀ ਦੇ ਨਖ ਸਿੱਖ ਜ਼ਰਾ ਚੰਗੀਤਰਾਂ ਸੁਣਾਉ।

ਦੇਵੀ--ਓਹ ਕਿਉਂ ?

ਬੀਰੇਂਦ੍ਰ-(ਪੁਤ੍ਰਾਂ ਵਲ ਦੇਖਕੇ) ਤੁਹਾਨੂੰ ਹੈਰਾਨੀ ਕਿਸ ਗੱਲ ਦੀ ਹੈ? ਤੁਹਾਡੇ ਚੇਹਰੇ ਉੱਤੇ ਹੈਰਾਨੀ ਕਿਉਂ ਛਾਈ ਹੋਈ ਹੈ ?

ਭੈਰੋਂ-ਜੀ ਓਹ ਇਸਤ੍ਰੀ ਨੇ ਭੀ ਜਿਸ ਨੂੰ ਅਸਾਂ ਦੇਖਿਆ ਹੈ ਓਹੋ ਜਹੇ ਗਹਿਣੇ ਪਾਏ ਹੋਏ ਸਨ ਜੇਹੇ *ਚਾਚਾ ਜੀ ਕੈਹ ਰਹੇ ਹਨ।

ਬੀਰੇਂਦਰ-ਹਛਾ !

ਭੈਰੋਂ-ਜੀ ਹਾਂ !!

ਦੇਵੀ-ਤੁਸਾਂ ਕਿਸਤਰਾਂ ਦੀ ਇਸਤ੍ਰੀ ਦੇਖੀ ਸੀ ?

ਬੀਰੇਂਦ੍ਰ-ਏਹ ਪਿਛੋਂ ਸੁਣਨਾਂ ਪਹਿਲਾਂ ਜੋ ਏਹ ਕਹਿੰਦੇ ਹਨ ਓਸਦਾ ਉੱਤ੍ਰ ਦੇ ਲਵੋ।

ਦੇਵੀ-ਨਖ ਸਿਖ ਸੁਣਕੇ ਕੀ ਕਰੋਗੇ ! ਸਭ ਤੋਂ ਵੱਡਾ ਨਿਸ਼ਾਨ ਏਹ ਹੈ ਕਿ ਓਸਦੇ ਮੱਥੇ ਉੱਤੇ ਦੋ ਢਾਈ ਉਂਗਲ ਦਾ ਟੇਢਾ ਦਾਗ ਹੈ ਮਲੂਮ ਹੁੰਦਾ ਹੈ ਕਿ ਓਸ ਨੇ ਕਦੀ ਤਲਵਾਰ ਦੀ ਸੱਟ ਖਾਧੀ ਹੈ।

ਆਨੰਦ-ਬਸ ! ਬਸ !! ਬਸ !!!

ਇੰਦਰਜੀਤ-ਬੇਸ਼ਕ ਓਹੋ ਇਸਤ੍ਰੀ ਹੈ।

ਤਾਰਾ-ਏਸ ਵਿਚ ਕੋਈ ਸੰਦੇਹ ਨਹੀਂ ਕਿ ਓਹੋ ਹੈ !

ਭੈਰੋਂ-ਜ਼ਰੂਰ ਓਹੋ ਹੈ !

ਬੀਰੇਂਦਰ-ਅਸਚਰਜ ਹੈ ਕਿਥੇ ਤਾਂ ਓਨਾਂ ਦੁਸ਼ਟਾਂ ਦਾ ਸੰਗ ਤੇ ਕਿਥੇ ਸਾਡੇ ਨਾਲ ਆਪਣਿਆਂ ਜੇਹਾ ਵਰਤਾਉ।

---

*ਦੇਵੀ ਸਿੰਘ ਭੈਰੋਂ ਸਿੰਘ ਦਾ ਸਾਕ ਤਾਂ ਮਾਮੇਂ ਭੁਣੇਵੇਂ ਦਾ ਸੀ ਪਰ ਭੈਰੋਂ ਸਿੰਘ ਓਸ ਨੂੰ ਚਾਚਾ ਹੀ ਕਹਿੰਦਾ ਹੁੰਦਾ ਜੀ।

ਭੈਰੋਂ–ਅਸੀ ਤਾਂ ਓਸ ਨੂੰ ਵੈਰੀ ਨਹੀਂ ਸਮਝਦੇ।

ਦੇਵੀ-ਹੁਣ ਅਸੀ ਨ ਬੋਲਾਂਗੇ, ਜਦ ਤਕ ਏਥੋਂ ਦਾ ਪੂਰਾ ਹਾਲ ਨ ਸੁਣ ਲਵਾਂਗੇ ਪਤਾ ਨਹੀਂ ਜੋ ਤੁਸੀ ਕੀ ਕਹਿ ਰਹੇ ਹੋ।

ਬੀਰੇਂਦਰ-ਹਛਾ ਏਸੇ ਤਰਾਂ ਹੀ ਸਹੀ, ਆਪਣੇ ਪਤ੍ਰ ਪਾਸੋਂ ਪੁਛੋ ਏਥੇ ਕੀ ਹੋਇਆ ਹੈ!

ਤਾਰਾ-ਜੀ ਹਾਂ ਸੁਣੋ ਮੈਂ ਦਸਦਾ ਹਾਂ।

ਤਾਰਾ ਸਿੰਘ ਨੇ ਏਥੋਂ ਦਾ ਪੂਰਾ ਹਾਲ ਚੰਗੀਤਰਾਂ ਸੁਣਾਯਾ ਫੁਲ ਤਾਂ ਸੁੱਟਦਿੱਤੇ ਗਏ ਸਨ ਪਰ ਗੁਲਦਸਤੇ ਅਜ ਤਕ ਪਏ ਸਨ ਓਹ ਭੀ ਦਿਖਾਏ, ਦੇਵੀ ਸਿੰਘ ਹੈਰਾਨ ਸੀ ਕਿ ਏਹ ਕੀ ਗੱਲ ਹੈ ਬਹੁਤ ਚਿਰ ਸੋਚਣ ਦੇ ਪਿਛੋਂ ਬੋਲੇ--ਮੈਨੂੰ ਨਿਸਚਾ ਨਹੀਂ ਕਿ ਓਹੋ ਇਸਤ੍ਰੀ ਏਥੇ ਆਈ ਹੋਵੇ ਜਿਸ ਨੂੰ ਮੈਂ ਵੇਖਿਆ ਹੈ।

ਬੀਰੇਂਦ੍ਰ-ਏਹ ਸੰਦੇਹ ਭੀ ਮਿਟਾ ਦੇਣਾ ਚਾਹੀਦਾ ਹੈ।

ਦੇਵੀ-ਓਨਾਂ ਲੋਕਾਂ ਦਾ ਕੱਠ ਓਥੇ ਰੋਜ ਹੀ ਹੁੰਦਾ ਹੈ ਜਿਥੇ ਮੈਂ ਦੇਖ ਆਇਆ ਹਾਂ ਅੱਜ ਤਾਰਾ ਜਾਂ ਭੈਰੋਂ ਨੂੰ ਨਾਲ ਲੈ ਜਾਵਾਂਗਾ ਏਹ ਭੀ ਦੇਖ ਲਵੇ ਕਿ ਓਹੋ ਇਸਤ੍ਰੀ ਹੈ ਜਾਂ ਦੂਸਰੀ।

ਬੀਰੇਂਦਰ-ਠੀਕ ਹੈ ਅੱਜ ਏਸੇਤਰਾਂ ਕਰਨਾ ਚਾਹੀਏ, ਹਾਂ ਹੁਣ ਤੁਸੀ ਆਪਣਾ ਹਾਲ ਅੱਗੇ ਸੁਣਾਓ।

ਦੇਵੀ-ਮੈਨੂੰ ਏਹ ਭੀ ਮਲੂਮ ਹੋਇਆ ਕਿ ਏਨਾਂ ਦੁਸ਼ਟਾਂ ਨੇ ਸਦਾ ਵਾਸਤੇ ਆਪਣਾ ਡੇਰਾ ਏਸੇ ਪਹਾੜੀ ਵਿਚ ਨਿਯਤ ਕੀਤਾ ਹੋਇਆ ਹੈ ਅਰ ਗਲ ਬਾਤ ਤੋਂ ਜਾਣਿਆ ਗਿਆ ਜੋ ਚੋਰੀ ਅਤੇ ਲੁੱਟ ਮਾਰ ਦਾ ਮਾਲ ਭੀ ਓਹ ਏਥੇ ਹੀ ਰਖਦੇ ਹਨ, ਮੈਂ ਅਜੇ ਬਹੁਤ ਖੋਜ ਓਨਾਂ ਲੋਕਾਂ ਦੀ ਨਹੀਂ ਕੀਤੀ ਜੋ ਕੁਛ ਮਲੂਮ ਹੋਇਆ ਸੀ ਆਪ ਨੂੰ ਦੱਸਣ ਵਾਸਤੇ ਚਲਾ ਆਇਆ ਹਾਂ ਹੁਣ ਓਨ੍ਹਾਂ ਲੋਕਾਂ ਦਾ ਫੜਨਾ ਕੁਛ ਕਠਨ ਨਹੀਂ, ਆਗ੍ਯਾ ਹੋਵੇ ਤਾਂ ਥੋੜੇ ਜੇਹੇ

ਆਦਮੀ ਲੈ ਜਾਵਾਂ ਅਤੇ ਇਸਤ੍ਰੀ ਸਮੇਤ ਓਨ੍ਹਾਂ ਨੂੰ ਫੜ ਲਿਆਵਾਂ।

ਬੀਰੇਂਦ੍ਰ-ਅੱਜ ਤਾਂ ਤੁਸੀ ਭੈਰੋਂ ਸਿੰਘ ਜਾਂ ਤਾਰਾ ਸਿੰਘ ਨੂੰ ਆਪਣੇ ਨਾਲ ਲੈ ਜਾਓ ਫੇਰ ਕਲ ਓਨਾਂ ਨੂੰ ਫੜਨ ਦਾ ਯਤਨ ਕੀਤਾ ਜਾਵੇਗਾ।

ਅਜ ਭੈਰੋਂ ਸਿੰਘ ਨੂੰ ਨਾਲ ਲੈਕੇ ਦੇਵੀ ਸਿੰਘ ਜੀ ਉਸੇ ਪਹਾੜੀ ਤੇ ਗਏ ਜੋ ਰਾਜਾ ਜੀ ਤੋਂ ਤਿੰਨ ਚਾਰ ਕੋਹ ਦੀ ਵਿੱਥ ਤੇ ਹੋਵੇਗੀ। ਵਿੰਗੇ ਟੇਢੇ ਰਸਤਿਆਂ ਤੋਂ ਲੰਘਦੇ ਹੋਏ ਉਸ ਖੋਹ ਦੇ ਪਾਸ ਪਹੁੰਚ ਜਿਸ ਵਿਚ ਡਾਕੂ ਰਹਿੰਦੇ ਸਨ ਉਸ ਖੋਹ ਦੇ ਪਾਸ ਹੀ ਇਕ ਹੋਰ ਛੋਟੀ ਜੇਹੀ ਗੁਫਾ ਸੀ ਜਿਸ ਵਿਚ ਬੜੀ ਔਖਜਾਈ ਨਾਲ ਦੋ ਆਦਮੀ ਬੈਠਦੇ ਸਨ ਉਸ ਗੁਫਾ ਵਿਚ ਇਕ ਬਰੀਕ ਛੇਕ ਅਜੇਹਾ ਸੀ, ਜਿਸ ਵਿਚੋਂ ਦੋਵੇਂ ਏਯਾਰ ਉਸ ਲੰਮੀ ਚੌੜੀ ਗੁਫਾ ਦਾ ਹਾਲ ਵੇਖ ਸਕਦੇ ਸਨ ਜਿਸ ਵਿਚ ਓਹ ਡਾਕੂ ਲੋਕ ਰਹਿੰਦੇ ਸਨ ਅਰ ਇਸ ਵੇਲੇ ਓਥੇ ਹੀ ਸਨ, ਸਗੋਂ ਓਹ ਇਸਤ੍ਰੀ ਭੀ ਸਰਦਾਰਾਂ ਵਾਂਗ ਗੱਦੀ ਲਾਈ ਬੈਠੀ ਸੀ, ਏਹ ਦੋਵੇਂ ਏਯਾਰ ਉਸ ਛੇਕ ਵਿਚੋਂ ਓਨ੍ਹਾਂ ਲੋਕਾਂ ਦੀ ਗੱਲ ਬਾਤ ਤਾਂ ਨਹੀਂ ਸੁਣ ਸਕਦੇ ਸਨ ਪਰ ਸ਼ਕਲ ਸੂਰਤ ਹਾਵ ਭਾਵ ਇਸ਼ਾਰੇ ਸਭ ਵੇਖ ਸਕਦੇ ਸਨ।

ਭੈਰੋਂ ਸਿੰਘ ਨੇ ਇਸ ਵੇਲੇ ਏਥੇ ਪੰਦ੍ਰਾਂ ਡਾਕੂਆਂ ਨੂੰ ਬੈਠੇ ਹੋਏ ਵੇਖਿਆ ਅਰ ਉਸ ਇਸਤ੍ਰੀ ਨੂੰ ਪਛਾਣ ਲਿਆ ਕਿ ਏਹ ਓਹੋ ਹੈ ਜੋ ਕੌਰ ਇੰਦਰਜੀਤ ਸਿੰਘ ਦੇ ਕਮਰੇ ਵਿਚ ਆਈ ਸੀ ਅਜ ਉਸ ਨੇ ਓਹੋ ਜੇਹੀ ਸਾੜ੍ਹੀ ਨਹੀਂ ਪਾਈ ਹੋਈ ਸੀ ਅਰ ਨਾਹੀਂ ਓਹ ਗਹਿਣੇ ਸਨ ਪਰ ਸੂਰਤ ਸ਼ਕਲ ਵਿਚ ਕਿਸੇ ਤਰਾਂ ਦਾ ਫਰਕ ਨਹੀਂ ਸੀ।

ਏਨਾਂ ਦੋਹਾਂ ਏਯਾਰਾਂ ਦੇ ਪਹੁੰਚਣ ਦੇ ਪਿਛੋਂ ਦੋ ਘੰਟੇ ਤਕ

ਓਹ ਡਾਕੂ ਲੋਕ ਆਪਸ ਵਿਚ ਗੱਲ ਬਾਤ ਕਰਦੇ ਰਹੇ ਏਨੇ ਚਿਰ ਵਿਚ ਡਾਕੂਆਂ ਨੇ ਦੋ ਵਾਰੀ ਹੱਥ ਜੋੜ ਕੇ ਓਸ ਇਸਤ੍ਰੀ ਨੂੰ ਕੁਛ ਕਿਹਾ ਜਿਸਦੇ ਉਤ੍ਰ ਵਿਚ ਓਸਨੇ ਸਿਰ ਹਿਲਾ ਦਿੱਤਾ ਜਿਸ ਤੋਂ ਮਲੂਮ ਹੋਇਆ ਕਿ ਓਸਨੇ ਪ੍ਰਵਾਨ ਨਹੀਂ ਕੀਤਾ, ਏਨੇ ਚਿਰ ਨੂੰ ਇਕ ਦੂਸਰੀ ਸੁੰਦਰ ਯੁਵਕ ਅਤੇ ਫੁਰਤੀਲੀ ਇਸਤ੍ਰੀ ਦੌੜੀ ਹੋਈ ਓਥੇ ਆ ਪਹੁੰਚੀ ਜਿਸਦੇ ਹੌਂਕਣ ਅਤੇ ਸਾਹ ਫੁਲਣ ਤੋਂ ਮਲੂਮ ਹੁੰਦਾ ਸੀ ਕਿ ਓਹ ਬਹੁਤ ਦੂਰੋਂ ਦੌੜੀ ੨ ਆ ਰਹੀ ਹੈ।

ਏਸ ਨਵੀਂ ਆਈ ਹੋਈ ਇਸਤ੍ਰੀ ਨੇ ਪਤਾ ਨਹੀਂ ਜੋ ਓਸ ਸਰਦਾਰ ਇਸਤ੍ਰੀ ਦੇ ਕੰਨ ਵਿਚ ਕੀ ਕਿਹਾ ਜਿਸਨੂੰ ਸੁਣਦਿਆਂ ਹੀ ਓਸਦੀਆਂ ਅੱਖਾਂ ਲਾਲ ਹੋਗਈਆਂ ਚੇਹਰਾ ਭੀ ਲਾਲ ਹੋਗਿਆ ਅਤੇ ਗੁੱਸੇ ਨਾਲ ਸਰੀਰ ਕੰਬਣ ਲਗ ਪਿਆ, ਓਸਨੇ ਆਪਣੇ ਸਾਹਮਣੇ ਪਈ ਹੋਈ ਤਲਵਾਰ ਚੁਕ ਲਈ ਅਰ ਝਟ ਓਸ ਨਵੀਂ ਆਈ ਹੋਈ ਇਸਤ੍ਰੀ ਨੂੰ ਨਾਲ ਲੈਕੇ ਖੋਹ ਦੇ ਬਾਹਰ ਚਲੀ ਗਈ, ਓਹ ਡਾਕੂ ਦੋਹਾਂ ਇਸਤ੍ਰੀਆਂ ਦਾ ਮੂੰਹ ਵੇਖਦੇ ਰਹਿ ਗਏ ਪਰ ਕੁਛ ਕਹਿਣ ਦੀ ਕਿਸੇ ਦੀ ਹਿੰਮਤ ਨਾ ਪਈ।

ਜਦ ਦੋ ਘੰਟੇ ਤਕ ਓਨ੍ਹਾਂ ਇਸਤ੍ਰੀਆਂ ਵਿਚੋਂ ਕੋਈ ਨਾ ਮੁੜੀ ਤਾਂ ਓਹ ਡਾਕੂ ਭੀ ਉਠ ਖਲੋਤੇ ਅਰ ਖੋਹ ਦੇ ਬਾਹਰ ਨਿਕਲ ਗਏ, ਓਨ੍ਹਾਂ ਲੋਕਾਂ ਦੇ ਇਸ਼ਾਰਿਆਂ ਤੋਂ ਪ੍ਰਤੀਤ ਹੁੰਦਾ ਸੀ ਕਿ ਏਨ੍ਹਾਂ ਦੋਹਾਂ ਇਸਤ੍ਰੀਆਂ ਦੇ ਅਚਾਨਕ ਚਲੇ ਜਾਣ ਤੇ ਹੈਰਾਨ ਹੋ ਰਹੇ ਹਨ। ਏਹ ਹਾਲ ਵੇਖਕੇ ਦੇਵੀ ਸਿੰਘ ਅਤੇ ਭੈਰੋਂ ਸਿੰਘ ਭੀ ਉਠ ਖਲੋਤੇ ਅਰ ਸਵੇਰਾ ਹੁੰਦਿਆਂ ਨੂੰ ਰਾਜ ਮਹਿਲ ਵਿਚ ਪਹੁੰਚ ਗਏ।

## ਤ੍ਰੇਹਵਾਂ ਕਾਂਡ

ਕੌਰ ਇੰਦਰਜੀਤ ਸਿੰਘ ਜੀ ਤਾਂ ਕਿਸ਼ੋਰੀ ਉੱਤੇ ਤਨ ਮਨ ਥੀਂ ਮੋਹਿਤ ਹੋ ਚੁਕੇ ਸਨ, ਇਸ ਬੀਮਾਰੀ ਦੀ ਅਵਸਥਾ ਵਿਚ ਭੀ ਓਸਦਾ ਧਿਆਨ ਏਨਾਂ ਨੂੰ ਸਤਾ ਰਿਹਾ ਸੀ ਅਰ ਇਹ ਜਾਣਨ ਲਈ ਬੇਚੈਨ ਹੋ ਰਹੇ ਸਨ ਕਿ ਹੁਣ ਓਸ ਉੱਤੇ ਕੀ ਬੀਤੀ ਓਹ ਕਿਸ ਦਸ਼ਾ ਵਿਚ ਕਿਥੇ ਹੈ ਅਰ ਓਸਦੀ ਸੂਰਤ ਕਦ ਤੇ ਕਿਸਤਰਾਂ ਦੇਖਣ ਵਿਚ ਆਵਗੀ, ਜਦ ਤਕ ਓਹ ਚੰਗੀਤਰਾਂ ਅਰੋਗ ਨਹੀਂ ਹੋ ਜਾਂਦੇ ਤਦ ਤਕ ਨਾ ਤਾਂ ਓਹ ਆਪ ਕਿਤੇ ਜਾਣ ਲਈ ਆਗਯਾ ਲੈ ਸਕਦੇ ਹਨ ਨ ਆਪਣੇ ਪ੍ਰੇਮੀ ਸਾਥੀ ਏਯਾਰ ਭੈਰੋਂ ਸਿੰਘ ਨੂੰ ਕਿਤੇ ਭੇਜ ਸਕਦੇ ਹਨ, ਏਸ ਬੀਮਾਰੀ ਦੀ ਅਵਸਥਾ ਵਿਚ ਸਮਾਂ ਪਾਕੇ ਓਸਨੇ ਭੈਰੋਂ ਸਿੰਘ ਤੋਂ ਸਭ ਹਾਲ ਮਲੂਮ ਕਰ ਲਿਆ ਸੀ, ਇਹ ਸੁਣਕੇ ਕਿ ਕਿਸ਼ੋਰੀ ਨੂੰ ਅਗਨਦੱਤ ਲੈਗਿਆ ਹੈ ਓਹ ਬਹੁਤ ਹੀ ਪਰੇਸ਼ਾਨ ਸਨ ਪਰ ਏਹ ਖਬਰ ਓਨ੍ਹਾਂ ਨੂੰ ਕੁਛ ੨ ਧੀਰਜ ਦੇਂਦੀ ਸੀ ਕਿ ਕਮਲਾ, ਚੰਪਾ ਅਤੇ ਪੰਡਿਤ ਬੱਦਰੀ ਨਾਥ ਓਸ ਨੂੰ ਛੁਡਾਉਂਣ ਦੇ ਫਿਕਰ ਵਿਚ ਲਗੇ ਹੋਏ ਹਨ ਅਰ ਰਾਜਾ ਬੀਰੇਂਦਰ ਸਿੰਘ ਨੂੰ ਭੀ ਇਹੋ ਧੁਨ ਲਗੀ ਹੋਈ ਸੀ ਕਿ ਜਿਸਤਰਾਂ ਹੋਸਕੇ ਸ਼ਿਵਦੱਤ ਦੀ ਧੀ ਕਿਸ਼ੋਰੀ ਦਾ ਵਿਆਹ ਆਪਣੇ ਪੁਤ੍ਰ ਨਾਲ ਕਰਕੇ ਸ਼ਿਵਦੱਤ ਨੂੰ ਸ਼ਰਮਿੰਦਾ ਕਰੀਏ।

ਕੌਰ ਆਨੰਦ ਸਿੰਘ ਨੇ ਭੀ ਪ੍ਰੇਮ ਦੇ ਮੈਦਾਨ ਵਿਚ ਪੈਰ ਰਖਿਆ ਪਰ ਓਨਾਂ ਦਾ ਮਨ ਬੜੇ ਵਿਸ ਵਿਸੇ ਵਿਚ ਪਿਆ ਹੋਯਾ ਸੀ, ਜਦ ਓਸ ਇਸਤ੍ਰੀ ਦਾ ਧਿਆਨ ਆ ਜਾਂਦਾ ਤਾਂ ਜੀ ਬੇਚੈਨ ਹੋ ਜਾਂਦਾ ਸੀ ਅਰ ਜਦ ਦੇਵੀ ਸਿੰਘ ਦੀਆਂ ਗੱਲਾਂ ਯਾਦ ਆ ਜਾਂਦੀਆਂ ਕਿ ਇਹ ਇਸਤ੍ਰੀ ਡਾਕੂਆਂ ਦੇ ਇਕ ਟੋਲੇ ਦੀ ਸਰਦਾਰ ਹੈ ਤਾਂ

ਕਲੇਜੇ ਵਿਚ ਇਕ ਅਜੀਬ ਦਰਦ ਉਤਪੰਨ ਹੋ ਜਾਂਦਾ ਸੀ ਅਰ ਥੋੜੇ ਚਿਰ ਲਈ ਚਿੱਤ ਦਾ ਭਾਵ ਬਦਲ ਜਾਂਦਾ ਸੀ, ਪਰ ਇਸ ਦੇ ਨਾਲ ਹੀ ਏਹ ਸੋਚਣ ਲਗ ਪੈਂਦੇ ਸਨ ਕਿ ਨਹੀ, ਜੇ ਓਹ ਸਾਡੀ ਵੈਰਨ ਹੁੰਦੀ ਤਾਂ ਮੇਰੇ ਵਲ ਪ੍ਰੇਮ ਭਾਵ ਨਾਲ ਕਦੇ ਨ ਵੇਖਦੀ, ਅਰ ਨਾ ਵੇਖਕੇ ਹੱਸਦੀ। ਜਦ ਸੇਹਰੇ ਅਤੇ ਗੁਸਦਸਤੇ ਸਜਾਣ ਲਈ ਓਸ ਕਮਰੇ ਵਿਚ ਆਈ ਸੀ ਤਦ ਸਾਨੂੰ ਅਚੇਤ ਸੁੱਤੇ ਪਏ ਵੇਖਕੇ ਜਰੂਰ ਮਾਰ ਸੁੱਟਦੀ, ਜਦ ਓਹ ਸਾਡੀ ਵੈਰਨ ਨਹੀਂ ਤਾਂ ਡਾਕੂਆਂ ਦਾ ਸੰਗ ਕੇਹਾ!

ਅਜੇਹੀ ਸੋਚ ਵਿਚਾਰ ਨੇ ਓਨ੍ਹਾਂ ਦਾ ਬੁਰਾ ਹਾਲ ਕਰ ਰੱਖਿਆ ਸੀ ਕੌਰ ਇੰਦਰਜੀਤ ਸਿੰਘ, ਭੈਰੋਂ ਸਿੰਘ ਅਤੇ ਤਾਰਾ ਸਿੰਘ ਨੂੰ ਕੁਛ ੨ ਓਨ੍ਹਾਂ ਦੇ ਦਿਲ ਦਾ ਹਾਲ ਮਲੂਮ ਹੋ ਚੁਕਾ ਸੀ ਪਰ ਜਦ ਤਕ ਓਸਦੀ ਇੱਜ਼ਤ ਆਬਰੂ ਜਾਤ ਪਾਤ ਦੇ ਨਾਲ ਹੀ ਏਹ ਪਤਾ ਨ ਲੱਗ ਜਾਏ ਕਿ ਓਹ ਸੱਜਣ ਹੈ ਜਾਂ ਵੈਰੀ, ਤਦ ਤਕ ਓਹ ਕੁਛ ਸਮਝਾਉਣਾ ਉਚਿਤ ਨਹੀਂ ਸਨ ਸਮਝਦੇ।

ਰਾਜਾ ਬੀਰੇਂਦਰ ਸਿੰਘ ਨੂੰ ਏਹ ਚਿੰਤਾ ਹੋਈ ਕਿ ਜਿਸਤਰਾਂ ਓਹ ਇਸਤ੍ਰੀ ਏਸ ਘਰ ਵਿਚ ਆ ਪਹੁੰਚੀ ਹੈ ਕਿਤੇ ਡਾਕੂ ਭੀ ਆਕੇ ਲੜਕਿਆਂ ਨੂੰ ਦੁਖ ਨ ਦੇਣ ਅਰ ਫਸਾਦ ਨ ਮਚਾਉਣ ਓਨ੍ਹਾਂ ਦੇ ਪਹਿਰੇ ਆਦਿਕ ਦਾ ਚੰਗਾ ਪ੍ਰਬੰਧ ਕੀਤਾ ਅਰ ਏਹ ਸੋਚਕੇ ਕਿ ਕੌਰ ਇੰਦਰਜੀਤ ਸਿੰਘ ਅਜੇ ਅਰੋਗ ਨਹੀਂ ਹੋਏ ਨਿਰਬਲਤਾ ਬਹੁਤ ਹੈ ਇਸ ਕਰਕੇ ਲੜ ਭਿੜ ਭੀ ਨਹੀਂ ਸਕਦੇ ਏਨ੍ਹਾਂ ਨੂੰ ਕੱਲੇ ਛੱਡਣਾ ਉਚਿਤ ਨਹੀਂ, ਆਪਣੇ ਸੌਣਦਾ ਪ੍ਰਬੰਧ ਭੀ ਉਸੇ ਕਮਰੇ ਵਿਚ ਕੀਤਾ ਅਤੇ ਆਪ ਭੀ ਇਕ ਵਚਿੱਤ੍ਰ ਤਮਾਸ਼ਾ ਦੇਖਿਆ।

ਅਸੀ ਉਪਰ ਲਿਖ ਆਏ ਹਾਂ ਕਿ ਇਸ ਕਮਰੇ ਦੇ ਦੋਹੀ

ਪਾਸੀਂ ਦੋ ਕੋਠੜੀਆਂ ਸਨ,ਇਕ ਵਿਚ ਸੰਧਯਾ ਪੂਜਾ ਦੀ ਸਾਮਿਗ੍ਰੀ ਹੈ ਅਤੇ ਇਕ ਓਹੋ ਵਚਿਤ੍ਰ ਕੋਠੜੀ ਹੈ ਜਿਸ ਵਿਚੋਂ ਓਹ ਇਸਤ੍ਰੀ ਉਤਪੰਨ ਹੋਈ ਸੀ, ਪੂਜਾ ਵਾਲੀ ਕੋਠੜੀ ਨੂੰ ਬਾਹਰੋਂ ਜੰਦਰਾ ਮਾਰ ਦਿੱਤਾ ਗਿਆ ਅਰ ਉਸ ਕੋਠੜੀ ਦੇ ਚੂਲਾਂਡੇ ਆਦਿਕ ਠੀਕ ਕਰਕੇ ਬਿਨਾਂ ਜੰਦਰਿਓਂ ਉਸੇਤਰਾਂ ਰਹਿਣ ਦਿੱਤਾ ਗਿਆ ਜਿਸਤਰਾਂ ਪਹਿਲੇ ਸੀ ਅਰ ਉਸੇ ਦੇ ਬੂਹੇ ਅੱਗੇ ਆਪਣਾ ਪਲੰਘ ਮਹਾਰਾਜ ਬੀਰੇਂਦਰ ਸਿੰਘ ਨੇ ਵਿਛਵਾਯਾ ਪਰ ਸਾਰੀ ਰਾਤ ਜਾਗਦੇ ਰਹੇ।

ਅੱਧੀ ਰਾਤ ਬੀਤ ਗਈ ਪਰ ਕੁਛ ਵੇਖਣ ਵਿਚ ਨ ਆਯਾ ਤਦ ਬੀਰੇਂਦਰ ਸਿੰਘ ਆਪਣੇ ਪਲੰਘ ਤੋਂ ਉਠੇ ਅਰ ਕਮਰੇ ਵਿਚ ਏਧਰ ਓਧਰ ਟਹਿਲਣ ਲੱਗੇ। ਘੰਟੇ ਭਰ ਦੇ ਪਿਛੋਂ ਉਸ ਕੋਠੜੀ ਵਿਚ ਕੁਛ ਖੜਾਕ ਹੋਯਾ, ਬੀਰੇਂਦਰ ਸਿੰਘ ਜੀ ਨੇ ਝਟ ਤਲਵਾਰ ਚੁਕ ਲਈ ਅਰ ਤਾਰਾ ਸਿੰਘ ਨੂੰ ਉਠਾਉਣ ਵਾਸਤੇ ਤੁਰੇ ਪਰ ਧਮਾਕ ਦੀ ਆਵਾਜ਼ ਸੁਣਕੇ ਤਾਰਾ ਸਿੰਘ ਪਹਿਲੋਂ ਹੀ ਸੁਚੇਤ ਹੋ ਗਿਆ ਸੀ, ਹਣ ਹਥ ਵਿਚ ਖੰਜਰ ਲੈਕੇ ਬੀਰੇਂਦਰ ਸਿੰਘ ਦੇ ਨਾਲ ਟਹਿਲਣ ਲੱਗੇ।

ਅੱਧੀ ਕੁ ਘੜੀ ਪਿਛੋਂ ਜੰਜੀਰ ਖੜਕਣ ਦੀ ਆਵਾਜ਼ ਆਈ ਜਿਸਤੋਂ ਸਾਫ ਮਲੂਮ ਹੋਗਿਆ ਕਿ ਕੋਠੜੀ ਦੇ ਅੰਦਰੋਂ ਕਿਸੇ ਨੇ ਕੁੰਡਾ ਮਾਰ ਲਿਆ ਹੈ, ਥੋੜੇ ਚਿਰ ਪਿਛੋਂ ਪੈਰਾਂ ਦੀ ਆਵਾਜ਼ ਧਮਾਧਮ ਅੰਦਰੋਂ ਆਉਣ ਲੱਗ ਪਈ ਮਾਨੋਂ ਚਾਰ ਪੰਜ ਆਦਮੀ ਅੰਦਰ ਨੱਚ ਭੁੜਕ ਰਹੇ ਹਨ। ਬੀਰੇਂਦਰ ਸਿੰਘ ਜੀ ਕੋਠੜੀ ਦੇ ਪਾਸ ਗਏ ਅਰ ਬੂਹੇ ਨੂੰ ਧੱਕਾ ਮਾਰਕੇ ਬੂਹਾ ਖੋਲਣਾ ਚਾਹਿਆ ਪਰ ਅੰਦਰੋਂ ਬੰਦ ਹੋਣ ਦੇ ਕਾਰਨ ਨ ਖੁਲਿਆ, ਲਾਚਾਰ ਓਸੇ ਥਾਂ ਖੜੇ ਹੋਕੇ ਅੰਦਰ ਦੀ ਆਵਾਜ਼ ਉੱਤੇ ਧਿਆਨ ਦੇਣ ਲੱਗ ਪਏ।

ਹੁਣ ਪੈਰਾਂ ਦੇ ਧਮਾਕੇ ਦੀ ਆਵਾਜ਼ ਵਧਣ ਲੱਗੀ ਅਰ ਹੌਲੀ ੨ ਏਤਨੀ ਵਧੀ ਕਿ ਕੌਰ ਇੰਦਰਜੀਤ ਸਿੰਘ ਅਤੇ ਆਨੰਦ ਸਿੰਘ ਭੀ ਉਠ ਬੈਠੇ ਅਰ ਬੂਹੇ ਦੇ ਪਾਸ ਜਾਕੇ ਖਲੋ ਗਏ, ਫੇਰ ਬੂਹਾ ਖੋਲਣ ਦਾ ਯਤਨ ਕੀਤਾ ਪਰ ਨ ਖੁਲ੍ਹਾ, ਅੰਦਰ ਛੇਤੀ ੨ ਪੈਰ ਚੁਕਣ ਅਰ ਰੱਖਣ ਤੋਂ ਮਲੂਮ ਹੁੰਦਾ ਸੀ ਕਿ ਅੰਦਰ ਲੜਾਈ ਹੋਰਹੀ ਹੈ ਥੋੜੇ ਹੀ ਚਿਰ ਪਿਛੋਂ ਤਲਵਾਰਾਂ ਦੇ ਛਣਕਣ ਦੀ ਆਵਾਜ਼ ਸੁਣਾਈ ਦੇਣ ਲਗ ਪਈ ਹੁਣ ਤਾਂ ਅੰਦਰ ਲੜਾਈ ਹੋਣ ਦਾ ਕੋਈ ਸੰਦੇਹ ਨ ਰਿਹਾ, ਆਨੰਦ ਸਿੰਘ ਨੇ ਚਾਹਿਆ ਕਿ ਬੂਹੇ ਦਾ ਚੁਲਾਂਡਾ ਤੋੜੇ ਪਰ ਬੀਰੇਂਦਰ ਸਿੰਘ ਦੀ ਸਲਾਹ ਨ ਵੇਖਕੇ ਚੁਪ ਹੋਰਿਹਾ।

ਅਚਾਨਕ ਧਮਾਧਮ ਦੀ ਆਵਾਜ਼ ਵਧਕੇ ਫੇਰ ਚੁੱਪ ਹੋਗਈ ਘੰਟਾ ਕੁ ਭਰ ਏਹ ਲੋਕ ਬਾਹਰ ਖਲੋਤੇ ਰਹੇ ਪਰ ਕੁਛ ਮਲੂਮ ਨ ਹੋਇਆ ਅਰ ਨਾ ਹੀ ਕੋਈ ਆਵਾਜ਼ ਆਈ ਰਾਤ ਭੀ ਦੋ ਘੰਟਿਆਂ ਤੋਂ ਥੋੜੀ ਰਹਿ ਗਈ ਸੀ ਪਹਿਰੇ ਵਾਲੇ ਫਿਰ ੨ ਕੇ ਚੰਗੀਤਰਾਂ ਪਹਿਰਾ ਦੇ ਰਹੇ ਹਨ ਕਿ ਨਹੀਂ ਏਹ ਦੇਖਣ ਵਾਸਤੇ ਤਾਰਾ ਸਿੰਘ ਬਾਹਰ ਗਿਆ ਪਰ ਸਭਨਾਂ ਨੂੰ ਆਪਣੇ ਕੰਮ ਤੇ ਸੁਚੇਤ ਦੇਖ ਮੁੜ ਆਇਆ, ਏਨੇ ਨੂੰ ਕਮਰੇ ਦਾ ਬੂਹਾ ਖੁੱਲਾ ਅਰ ਭੈਰੋਂ ਸਿੰਘ ਨੂੰ ਨਾਲ ਲਈ ਦੇਵੀ ਸਿੰਘ ਜੀ ਆਉਂਦੇ ਨਜ਼ਰ ਪਏ।

ਏਹ ਦੋਨੋਂ ਏਯਾਰ ਪ੍ਰਨਾਮ ਕਰਨ ਦੇ ਪਿਛੋਂ ਬੀਰੇਂਦਰ ਸਿੰਘ ਦੇ ਪਾਸ ਬੈਠ ਗਏ ਅਰ ਏਥੇ ਸਭਨਾਂ ਨੂੰ ਜਾਗਦਿਆਂ ਵੇਖ ਅਚੰਭਾ ਕਰਨ ਲੱਗੇ।

ਦੇਵੀ—ਆਪ ਇਸ ਵੇਲੇ ਜਾਗ ਰਹੇ ਹੋ ?

ਬੀਰੇਂਦਰ—ਹਾਂ ਏਥੇ ਕੁਛ ਅਜੇਹੀ ਗੱਲ ਹੋਗਈ ਸੀ ਜਿਸ ਤੋਂ ਨਿਸਚਿੰਤ ਹੋ ਸੌਂ ਨਹੀਂ ਸਕੇ।

ਦੇਵੀ-ਓਹ ਕੀ ?

ਬੀਰੇਂਦਰ ਹਛਾ ਤੁਹਾਨੂੰ ਏਹ ਭੀ ਮਲੂਮ ਹੋ ਜਾਵੇਗਾ ਕਿ ਏਥੇ ਕੀ ਹਇਆ ਹੈ ਆਪਣਾ ਹਾਲ ਤਾਂ ਸੁਣਾਓ ( ਭੈਰੋਂ ਸਿੰਘ ਵਲ ਦੇਖ ਕੇ ) ਤੁਸਾਂ ਓਸ ਇਸਤ੍ਰੀ ਨੂੰ ਪਛਾਣਿਆਂ ?

ਭੈਰੋਂ-ਜੀ ਹਾਂ ਨਿਰਸੰਦੇਹ ਓਹੋ ਇਸਤ੍ਰੀ ਹੈ ਜੋ ਏਥੇ ਆਈ ਸੀ ਸਗੋਂ ਓਥੇ ਇਕ ਹੋਰ ਭੀ ਇਸਤ੍ਰੀ ਦੇਖੀ ਹੈ।

ਬੀਰੇਂਦਰ-ਓਥੇ ਜਾਕੇ ਤੁਸਾਂ ਕੀ ਕੀਤਾ ਅਰ ਕੀ ਦੇਖਿਆ ਸਾਰਾ ਹਾਲ ਸੁਨਾਓ।

ਭੈਰੋਂ ਸਿੰਘ ਨੇ ਜੋ ਕੁਛ ਦੇਖਿਆ ਸੀ ਸੁਨਾਉਣ ਦੇ ਪਿਛੋਂ ਏਥੋਂ ਦਾ ਹਾਲ ਪੁਛਿਆ ਬੀਰੇਂਦਰ ਸਿੰਘ ਨੇ ਭੀ ਏਥੋਂ ਦਾ ਕੁਲ ਹਾਲ ਦਸਿਆ ਅਰ ਕਿਹਾ ਕਿ ਅਸੀ ਏਸੇ ਉਡੀਕ ਵਿਚ ਬੈਠੇ ਸਾਂ ਕਿ ਦਿਨ ਚੜ੍ਹ ਜਾਵੇ ਅਰ ਤੁਸੀ ਆ ਜਾਵੋ ਤਾਂ ਏਸ ਕੋਠੜੀ ਨੂੰ ਖੋਲੀਏ ਅਰ ਦੇਖੀਏ ਕਿ ਕੀ ਹੈ ਕਿਤੋਂ ਕਿਸੇ ਦੇ ਆਉਣ ਜਾਣ ਦਾ ਪਤਾ ਲਗਦਾ ਹੈ ਕਿ ਨਹੀਂ।

ਕੋਠੜੀ ਖੋਲੀ ਗਈ,ਇਕ ਹੱਥ ਵਿਚ ਮਸ਼ਾਲ ਅਤੇ ਦੂਸਰੇ ਵਿਚ ਨੰਗੀ ਤਲਵਾਰ ਲੈਕੇ ਪਹਿਲਾਂ ਦੇਵੀ ਸਿੰਘ ਜੀ ਕੋਠੜੀ ਦੇ ਅੰਦਰ ਗਏ ਅਰ ਝਟ ਬੋਲ ਉਠੇ "ਵਾਹ ਵਾਹ ਏਥੇ ਤਾਂ ਖੂਨ ਖਰਾਬਾ ਮੱਚ ਚੁਕਾ ਹੈ" ਰਾਜਾ ਬੀਰੇਂਦਰ ਸਿੰਘ ਦੋਵੇਂ ਕੁਮਾਰ ਅਤੇ ਓਨ੍ਹਾਂ ਦੇ ਦੋਵੇਂ ਏਯਾਰ ਭੀ ਕੋਠੜੀ ਦੇ ਅੰਦਰ ਗਏ ਅਰ ਹੈਰਾਨੀ ਭਰੀ ਨਜ਼ਰ ਨਾਲ ਚੌਹੀਂ ਪਾਸੀਂ ਵੇਖਣ ਲਗੇ।

ਇਸ ਕੋਠੜੀ ਵਿਚ ਜੋ ਫਰਸ਼ ਵਿਛਿਆ ਹੋਇਆ ਸੀ ਓਹ ਏਸਤਰਾਂ ਕੱਠਾ ਹੋਇਆ ਸੀ ਜਿਸਤਰਾਂ ਕਈਆਂ ਆਦਮੀਆਂ ਦੇ ਉਛਲ ਕੁਦਨ ਨਾਲ ਜਾਂ ਲੜਨ ਭਿੜਨ ਨਾਲ ਕੱਠਾ ਹੋਜਾਂਦਾ ਹੈ ਅਰ ਓਹ ਭੀ ਲਹੂ ਨਾਲ ਭਿੱਜਾ ਹੋ ਗਿਆ ਸੀ ਚੌਹੀਂ ਪਾਸੀਂ

ਕੰਧਾਂ ਉੱਤੇ ਲਹੂ ਦੀਆਂ ਛਿੱਟਾਂ ਅਤੇ ਤਲਵਾਰਾਂ ਦੇ ਨਿਸ਼ਾਨ ਸਨ ਵਿਚਕਾਰ ਇਕ ਲੋਥ ਪਈ ਹੋਈ ਸੀ ਪਰ ਬਿਨਾਂ ਸਿਰ ਤੋਂ, ਕੁਛ ਸਮਝ ਵਿਚ ਨਹੀਂ ਸੀ ਆਉਂਦਾ ਕਿ ਇਹ ਲੋਥ ਕਿਸਦੀ ਹੈ ਕਪ-ੜਿਆਂ ਵਿਚੋਂ ਕੇਵਲ ਇਕ ਲੰਗੋਟਾ ਉਸਦੇ ਲੱਕ ਨਾਲ ਸੀ ਬਾਕੀ ਸਾਰਾ ਸਰੀਰ ਨੰਗਾ ਜਿਸ ਵਿਚ ਹੱਦ ਤੋਂ ਵਧੀਕ ਤੇਲ ਮਲਿਆ ਹੋਇਆ ਸੀ, ਸੱਜੇ ਹੱਥ ਵਿਚ ਤਲਵਾਰ ਸੀ ਪਰ ਇਹ ਹੱਥ ਭੀ ਵਢਿਆ ਹੋਇਆ ਸੀ, ਕੇਵਲ ਜਰਾ ਜਿੰਨਾਂ ਮਾਸ ਅੜਯਾ ਹੋਇਆ ਸੀ ਸੋ ਓਹ ਭੀ ਏਤਨਾ ਕਿ ਜਰਾ ਕੁ ਕੋਈ ਖਿਚੇ ਤਾਂ ਝਟ ਟੁਟ ਜਾਵੇ। ਸਭ ਤੋਂ ਵਧੀਕ ਹੈਰਾਨ ਅਤੇ ਚਿੰਤਾਤੁਰ ਕਰਨ ਵਾਲੀ ਇਕ ਹੋਰ ਚੀਜ਼ ਦਿਖਾਈ ਦਿੱਤੀ।

ਸੱਜੇ ਹੱਥ ਦੀ ਵੱਢੀ ਹੋਈ ਵੀਣੀ ਜਿਸ ਵਿਚ ਫੌਲਾਦੀ ਕਟਾਰ ਹੁਣ ਤਕ ਫੜੀ ਹੋਈ ਸੀ ਨਜ਼ਰ ਪਈ, ਆਨੰਦ ਸਿੰਘ ਨੇ ਝਟ ਉਸ ਹੱਥ ਨੂੰ ਚੁਕ ਲਿਆ ਅਰ ਸਭ ਬੜੇ ਧਿਆਨ ਨਾਲ ਉਸਨੂੰ ਵੇਖਣ ਲਗ ਪਏ ਇਹ ਵੀਣੀ ਕਿਸੇ ਕੋਮਲ ਸੁੰਦਰ ਅਰ ਨਵਯੋਬਨਾ ਇਸਤ੍ਰੀ ਦੀ ਸੀ ਹੱਥਵਿਚ ਜੜਾਊ ਕੜਾ ਅਰ ਮਾਣਿਕ ਦੀਆਂ ਜੜਾਊ ਬ੍ਰੀਕ ਚੂੜੀਆਂ ਭੀ ਸਨ ਸ਼ਾਇਦ ਵੀਣੀ ਵੱਢੀ ਜਾਣ ਕਰਕੇ ਏਹ ਚੂੜੀਆਂ ਹੱਥੋਂ ਨਿਕਲ ਖਿਲਰ ਗਈਆਂ ਹੋਣ।

ਉਸ ਵੀਣੀ ਦੇ ਦੇਖਣ ਨਾਲ ਸਭਨਾਂ ਨੂੰ ਸ਼ੋਕ ਹੋਇਆ ਅਰ ਝਟ ਉਸ ਇਸਤ੍ਰੀ ਵਲ ਧਿਆਨ ਚਲਾ ਗਿਆ ਜਿਸ ਨੂੰ ਏਸ ਕੋਠੜੀ ਵਿਚੋਂ ਨਿਕਲਦਿਆਂ ਸਭਨੇ ਵੇਖਿਆ ਸੀ ਭਾਵੇਂ ਉਸ ਇਸਤ੍ਰੀ ਕਰਕੇ ਇਹ ਸਾਰੇ ਹੈਰਾਨ ਕਿਉਂ ਨਾ ਹੋਣ ਪਰ ਉਸਦੀ ਸੂਰਤ ਨੇ ਸਭ ਨੂੰ ਆਪਣੇ ਉੱਤੇ ਦਇਆਵਾਨ ਬਣਾ ਲਿਆ ਸੀ ਖ਼ਾਸ ਕਰਕੇ ਕੌਰ ਆਨੰਦ ਸਿੰਘ ਦੇ ਤਾਂ ਦਿਲ ਵਿਚ ਓਹ ਉਨ੍ਹਾਂ ਦੇ ਜਾਨ ਮਾਲ ਦੀ ਮਾਲਕ ਬਣਕੇ ਬੈਠ ਗਈ ਸੀ ਏਸੇ ਕਰਕੇ

ਸਭ ਤੋਂ ਵਧੀਕ ਦੁਖ ਛੋਟੇ ਕੌਰ ਸਾਹਿਬ ਨੂੰ ਹੋਇਆ।

ਇਹ ਸੋਚਕੇ ਕਿ ਇਹ ਨਿਰਸੰਦੇਹ ਓਸੇ ਇਸਤ੍ਰੀ ਦੀ ਵੀਣੀ ਹੈ ਕੌਰ ਆਨੰਦ ਸਿੰਘ ਦੀਆਂ ਅੱਖਾਂ ਵਿਚ ਪਾਣੀ ਭਰ ਆਇਆ ਅਰ ਕਲੇਜੇ ਵਿਚ ਇਕ ਭਾਂਤ ਦੀ ਪੀੜਾ ਹੋਣ ਲਗ ਪਈ, ਇਸ ਵੇਲੇ ਕੁਛ ਕਹਿਣ ਜਾਂ ਆਪਣੇ ਮਨ ਦਾ ਭਾਵ ਪ੍ਰਗਟ ਕਰਨ ਦਾ ਸਮਾਂ ਨਾ ਸਮਝਕੇ ਓਨ੍ਹਾਂ ਨੇ ਬੜੀ ਹਿੰਮਤ ਨਾਲ ਆਪਣੇ ਆਪਨੂੰ ਸੰਭਾਲਿਆ ਅਰ ਚੁਪ ਚਾਪ ਸਭਨਾਂ ਦਾ ਮੂੰਹ ਵੇਖਣ ਲਗ ਪਏ।

ਪਾਠਕ ਜੀ! ਅਜੇ ਇਸਤ੍ਰੀ ਦਾ ਬਹੁਤ ਕੁਝ ਹਾਲ ਲਿਖਣਾ ਹੈ ਇਸ ਲਈ ਜਦ ਤਕ ਇਹ ਨਾ ਮਲੂਮ ਹੋ ਜਾਵੇ ਕਿ ਇਹ ਇਸਤ੍ਰੀ ਕੌਣ ਹੈ ਤਦ ਤਕ ਆਪਣੇ ਅਤੇ ਆਪਦੇ ਸੁਖਾਲ ਲਈ ਏਸ ਦਾ ਨਾਉਂ 'ਕਿੰਨਰੀ' ਰੱਖ ਦੇਂਦੇ ਹਾਂ।

ਰਾਜਾ ਬੀਰੇਂਦਰ ਸਿੰਘ ਅਤੇ ਓਨ੍ਹਾਂ ਦੇ ਏਯਾਰਾਂ ਨੇ ਏਨਾਂ ਅਦਭੁਤ ਗੱਲਾਂ ਨੂੰ ਜੋ ਏਥੇ ਹੋਈਆਂ ਸਨ ਲੁਕਾਉਂਣ ਲਈ ਬਹੁਤ ਕੁਛ ਯਤਨ ਕੀਤਾ ਪਰ ਨਾ ਹੋ ਸਕਿਆ, ਕਈ ਤਰਾਂ ਦੇ ਰੰਗ ਬਦਲ ਕੇ ਏਹ ਗੱਲ ਸਾਰੇ ਹੀ ਸ਼ਹਿਰ ਵਿਚ ਖਿਲਰ ਗਈ ਕੋਈ ਕਹਿੰਦਾ ਕਿ ਮਹਾਰਾਜ ਦੇ ਮਹਲ ਵਿਚ ਦਿਓ ਪਰੀਆਂ ਨੇ ਡੇਰਾ ਪਾਇਆ ਹੋਇਆ ਹੈ ਕੋਈ ਕਹਿੰਦਾ ਦੀਵਾਨ ਅਗਨਦੱਤ ਦੇ ਪੱਖ ਵਾਲੇ ਬਦਮਾਸ਼ ਲੋਕਾਂ ਨੇ ਇਹ ਫਸਾਦ ਮਚਾਇਆ ਹੋਇਆ ਹੈ ਇਤਿਆਦਿ ਬਹੁਤ ਤਰਾਂ ਦੀਆਂ ਗੱਲਾਂ ਸ਼ਹਿਰ ਵਾਲੇ ਆਪਸ ਵਿਚ ਕਰਨ ਲਗ ਪਏ ਪਰ ਓਸ ਵੇਲੇ ਏਨ੍ਹਾ ਗੱਲਾਂ ਦਾ ਢੰਗ ਬਿਲਕੁਲ ਹੀ ਬਦਲ ਗਿਆ ਜਦ ਰਾਜਾ ਬੀਰੇਂਦਰ ਸਿੰਘ ਦੀ ਆਗਿਆ ਅਨੁਸਾਰ ਦੇਵੀ ਸਿੰਘ ਨੇ ਓਸ ਸਿਰਕਟੀ ਲੋਥ ਨੂੰ ਜੋ ਕੋਠੜੀ ਵਿਚੋਂ ਨਿਕਲੀ ਸੀ ਚੁਕਾਕੇ ਚੌਂਕ

ਦੇ ਵਿਚਕਾਰ ਰਖਾ ਦਿਤਾ ਅਰ ਓਸਦੇ ਪਾਸ ਇਕ ਢੌਂਡੀ ਵਾਲੇ ਨੂੰ ਇਹ ਕਹਿਣ ਲਈ ਬੈਠਾ ਦਿੱਤਾ ਕਿ "ਅਗਨਦੱਤ ਦੇ ਸਾਥੀ ਡਾਕੂ ਲੋਕ ਜੋ ਸ਼ਹਿਰ ਦੇ ਸ਼ਾਹੂਕਾਰਾਂ ਅਮੀਰਾਂ ਨੂੰ ਸਤਾਉਂਦੇ ਹੁੰਦੇ ਸਨ ਏਯਾਰਾਂ ਦੇ ਹਥੀ ਫੜੇ ਜਾਕੇ ਮਾਰੇ ਜਾਣ ਲਗ ਪਏ ਹਨ ਅਜ ਇਕ ਡਾਕੂ ਮਾਰਿਆ ਗਿਆ ਹੈ ਜਿਸਦੀ ਲੋਥ ਇਹ ਹੈ"।

---

## ਚੌਧਵਾਂ ਕਾਂਡ

ਸੂਰਜ ਭਗਵਾਨ ਦੇ ਅਸਤ ਹੋਣ ਵਿਚ ਅਜੇ ਘੰਟੇ ਭਰ ਦੀ ਢਿੱਲ ਹੈ ਫੇਰ ਭੀ ਸਮੇਂ ਅਨੁਸਾਰ ਬਾਗ ਵਿਚ ਟਹਿਲਣ ਵਾਲੇ ਕੌਰ ਇੰਦਰਜੀਤ ਸਿੰਘ ਅਤੇ ਆਨੰਦ ਸਿੰਘ ਨੂੰ ਠੰਡੀ ਹਵਾ ਸੁਹਾ-ਵਣੀ ਮਲੂਮ ਹੁੰਦੀ ਹੈ ਭਾਂਤ ੨ ਦੇ ਸੁਗੰਧਿਤ ਫੁਲ ਖਿੜੇ ਹੋਏ ਹਨ ਜਿਨ੍ਹਾਂ ਨੂੰ ਦੇਖਣ ਤੋਂ ਹਰ ਇਕ ਦਾ ਮਨ ਉਮੰਗ ਨਾਲ ਭਰ ਸਕਦਾ ਹੈ। ਪਰ ਏਨ੍ਹਾਂ ਦੋਹਾਂ ਦੇ ਮਨ ਦੀ ਕਲੀ ਕਿਸੇਤਰਾਂ ਨਹੀਂ ਖਿੜਦੀ, ਬਾਗ ਵਿਚ ਜਿਤਨੀਆਂ ਚੀਜ਼ਾਂ ਮਨ ਨੂੰ ਪ੍ਰਸੰਨ ਕਰਨ ਵਾਲੀਆਂ ਹਨ ਓਹ ਸਭ ਦਿਲ੍ਹਾਂ ਨੂੰ ਬੁਰੀਆਂ ਮਲੂਮ ਹੁੰਦੀਆਂ ਹਨ ਬੜੇ ਚਿਰ ਤੋਂ ਦੋਵੇਂ ਭਰਾ ਬਾਗ ਵਿਚ ਫਿਰ ਰਹੇ ਹਨ ਪਰ ਇਕ ਵਾਰੀ ਭੀ ਆਪਸ ਵਿਚ ਗੱਲ ਨਹੀਂ ਕੀਤੀ ਕਿਉਂਕਿ ਦੋਹਾਂ ਦੇ ਮਨ ਚੁਟੀਲੇ ਘਾਇਲ ਹੋਏ ੨ ਹਨ ਦੋਵੇਂ ਹੀ ਆਪਣੀ ੨ ਧੁਨ ਵਿਚ ਡੁਬੇ ਹੋਏ ਹਨ ਦੋਹਾਂ ਨੂੰ ਹੀ ਆਪਣੇ ੨ ਪਿਆਰੇ ਦੀ ਢੂੰਢ ਹੈ ਦੋਵੇਂ ਹੀ ਇਹ ਸੋਚ ਰਹੇ ਹਨ ਕਿ ਕੇਹਾ ਹੀ ਆਨੰਦ ਹੁੰਦਾ ਜੇ ਇਸ ਸਮੇਂ ਓਹ ਪਾਸ ਹੁੰਦੀ ਜਿਸ ਨੂੰ ਮਨ ਪਿਆਰ ਕਰਦਾ ਹੈ ਅਰ ਜਿਸਦੇ ਬਿਨਾਂ ਸੰਸਾਰ ਉਜਾੜ ਮਲੂਮ ਹੁੰਦਾ ਹੈ। ਮਨ ਪ੍ਰਚਾਉਣ ਦਾ ਬਹੁਤ ਯਤਨ

ਕੀਤਾ ਪਰ ਨਾ ਹੋ ਸਕਿਆ, ਲਾਚਾਰ ਦੋਵੇਂ ਭਰਾ ਓਸ ਬਾਰਾਂਦਰੀ ਵਿਚ ਪਹੁੰਚੇ ਜੋ ਮਹਲ ਦੇ ਨਾਲ ਦੱਖਣ ਵਲ ਸੀ ਅਰ ਜਿਥੇ ਇਸ ਵੇਲੇ ਰਾਜਾ ਬੀਰੇਂਦਰ ਸਿੰਘ ਜੀ ਆਪਣੇ ਮੁਸਾਹਿਬਾਂ ਦੇ ਨਾਲ ਮਨ ਪ੍ਰਚਾਉਂਣ ਦੀਆਂ ਗੱਲਾਂ ਕਰ ਰਹੇ ਸਨ। ਦੇਵੀ ਸਿੰਘ ਜੀ ਭੀ ਓਨ੍ਹਾਂ ਦੇ ਪਾਸ ਬੈਠੇ ਹੋਏ ਸਨ ਜੋ ਕਦੇ ੨ ਛੋਟੇ ਹੁੰਦਿਆਂ ਦੀਆਂ ਗੱਲਾਂ ਯਾਦ ਕਰਾਉਂਣ ਦੇ ਨਾਲ ਨਾਲ ਹੀ ਗੁਪਤ ਟਿਚਕਰ ਭੀ ਕਰ ਰਹੇ ਹਨ ਅਰ ਨਾਲ ਹੀ ਉੱਤਰ ਭੀ ਲੈਂਦੇ ਜਾਂਦੇ ਸਨ ਇਹ ਦੋਵੇਂ ਕੁਮਾਰ ਭੀ ਓਥ ਜਾ ਪਹੁੰਚੇ ਪਰ ਇਨ੍ਹਾਂ ਦੇ ਪਹੁੰਚਦਿਆਂ ਹੀ ਸਭਾ ਦਾ ਰੰਗ ਬਦਲ ਗਿਆ, ਗਲਾਂ ਨੇ ਭੀ ਪਲਟਾ ਖਾਕ ਦੂਸਰਾ ਰੰਗ ਫੜ ਲਿਆ ਜਿਹਾਕੁ ਹਾਸਾ ਕਰੰਦਿਆਂ ਹੋਈਆਂ ਵਡਿਆਂ ਦੇ ਵਿਚ ਸਮਝਦਾਰ ਮੁੰਡੇ ਦੇ ਆ ਬੈਠਣ ਨਾਲ ਹੁੰਦਾ ਹੈ।

ਬੀਰੇਂਦਰ-ਹੁਣ ਤਾਂ ਚੁਨਾਰ ਜਾਣ ਨੂੰ ਜੀ ਕਰਦਾ ਹੈ ਪਰ.............

ਦੇਵੀ-ਏਥੇ ਆਪ ਦੀ ਲੋੜ ਹੀ ਕੀ ਹੈ ?

ਬੀਰੇਂਦਰ-ਠੀਕ ਹੈ ਏਥੇ ਮੇਰੀ ਕੋਈ ਲੋੜ ਨਹੀਂ ਪਰ ਏਦੋਂ ਦੀਆਂ ਅਦਭੁਤ ਗੱਲਾਂ ਵੇਖਕੇ ਸੋਚ ਆਉਂਦੀ ਹੈ ਕਿ ਮੇਰੇ ਚਲੇ ਜਾਣ ਦੇ ਪਿਛੋਂ ਕੋਈ ਬਖੇੜਾ ਨਾ ਮਚੇ ਅਰ ਮੁੰਡਿਆਂ ਨੂੰ ਕੋਈ ਦੁਖ ਨਾ ਹੋਵੇ।

ਇੰਦਰਜੀਤ-( ਹੱਥ ਜੋੜਕੇ ) ਆਪ ਏਸਦੀ ਕੋਈ ਚਿੰਤਾ ਨਾ ਕਰੋ ਅਸੀ ਜੇ ਅਜੇਹੀਆਂ ਛੋਟੀਆਂ ੨ ਗੱਲਾਂ ਵਿਚ ਆਪਣੇ ਆਪਨੂੰ ਨਾ ਸੰਭਾਲਾਂਗੇ ਤਾਂ ਅੱਗੇ ਚਲਕੇ ਕੀ ਕਰਾਂਗੇ।

ਬੀਰੇਂਦਰ-ਕੀ ਤੁਹਾਡੀ ਸਲਾਹ ਭੀ ਏਥੇਹੀ ਰਹਿਣਦੀ ਹੈ?



ਇੰਦਰਜੀਤ-ਹਾਂ ਜੇ ਆਗਿਆ ਹੋਵੇ ਤਾਂ।

ਬੀਰੇਂਦਰ–(ਕੁਛ ਸੋਚਕੇ) ਕਿਉਂ ਦੇਵੀ ਸਿੰਘ ?

ਦੇਵੀ–ਕੀ ਹਰਜ ਹੈ ਰਹਿਣ ਦੇਵੋ ।

ਬੀਰੇਂਦਰ–ਅਰ ਤੁਸੀ ?

ਦੇਵੀ–ਮੈਂ ਆਪਦੇ ਨਾਲ ਚਲਾਂਗਾ ਏਥੇ ਭੈਰੋਂ ਅਤੇ ਤਾਰਾ ਰਹਿਣਗੇ ਦੋਵੇਂ ਹੁਸ਼ਿਆਰ ਹਨ ਕੋਈ ਡਰ ਨਹੀਂ ।

ਭੈਰੋਂ–(ਹਥ ਜੋੜਕੇ) ਏਥੋਂ ਦੀਆਂ ਅਦਭੁਤ ਗੱਲਾਂ ਸਾਡਾ ਕੁਛ ਨਹੀਂ ਵਿਗਾੜ ਸਕਦੀਆਂ ।

ਤਾਰਾ–( ਹਥ ਜੋੜਕੇ ) ਸਰਕਾਰ ਦੀ ਮਰਜੀ ਨਹੀਂ ਦੇਖੀ ਨਹੀਂ ਤਾਂ ਏਥੋਂ ਦੀਆਂ ਅਦਭੁਤ ਖੇਡਾਂ ਦੀ ਤਾਂ ਮੈਂ ਇਕ ਦਿਨ ਵਿਚ ਕਾਯਾਂ ਪਲਟ ਕਰ ਦੇਣ ਦੀ ਹਿੰਮਤ ਰਖਦਾ ਹਾਂ।

ਭੈਰੋਂ-ਜੇ ਹੁਕਮ ਹੋਵੇ ਤਾਂ ਏਨਾਂ ਅਦਭੁਤ ਗੱਲਾਂ ਦਾ ਅੱਜ ਹੀ ਟੰਟਾ ਮੁਕਾ ਦੇਈਏ ।

ਬੀਰੇਂਦਰ-(ਮੁਸਕਰਾਕੇ) ਨਹੀਂ ਏਸਦੀ ਕੋਈ ਲੋੜ ਨਹੀਂ ਸਾਨੂੰ ਤੁਹਾਡੀ ਹਿੰਮਤ ਉੱਤੇ ਪੂਰਾ ਭਰੋਸਾ ਹੈ ( ਦੇਵੀ ਸਿੰਘ ਵਲ ਦੇਖਕੇ ) ਹਛਾ ਤਾਂ ਅੱਜ ਦਿਨ ਭੀ ਚੰਗਾ ਹੈ।

ਦੇਵੀ-( ਇਕ ਮੁਸਹਿਬ ਵਲ ਦੇਖਕੇ ) ਹਛਾ ਆਪ ਜ਼ਰਾ ਖੇਚਲ ਕਰੋ ।

ਮੁਸਾਹਿਬ-ਬਹੁਤ ਹਛਾ ਮੈਂ, ਜਾਂਦਾ ਹਾਂ।

ਕੌਰ ਇੰਦਰਜੀਤ ਸਿੰਘ ਅਤੇ ਆਨੰਦ ਸਿੰਘ ਤਾਂ ਏਹੋ ਚਾਹੁੰਦੇ ਸਨ ਕਿ ਕਿਸੇਤਰਾਂ ਮਹਾਰਾਜ ਬੀਰੇਂਦਰ ਸਿੰਘ ਚੁਨਾਰ ਜਾਨ ਕਿਉਂਕਿ ਓਨਾਂ ਦੇ ਰਹਿੰਦਿਆਂ ਏਹ ਦੋਵੇਂ ਆਪਣੇ ਮਨ ਦੀ ਮਰਜੀ ਪੂਰੀ ਨਹੀਂ ਕਰ ਸਕਦੇ ਸਨ ਏਸ ਗੱਲ ਨੂੰ ਬੀਰੇਂਦਰ ਸਿੰਘ ਜੀ ਭੀ ਸਮਝਦੇ ਸਨ ਪਰ ਇਸਦੇ ਬਿਨਾਂ ਪਤਾ ਨਹੀਂ ਜੋ ਓਹ ਕੀ ਸੋਚਕੇ ਚੁਨਾਰ ਜਾਂਦੇ ਹਨ ਜਾਂ ਰਾਜਾ ਜੀ ਦੀ ਸਿਰਹੱਦ

ਛੱਡ ਕੇ ਕੀ ਮਨੋਰਥ ਪੂਰਾ ਕਰਨਾ ਚਾਹੁੰਦੇ ਹਨ।

ਰਾਜਾ ਬੀਰੇਂਦਰ ਸਿੰਘ ਦੇ ਮਨ ਦੀ ਗੱਲ ਕੋਈ ਨਹੀਂ ਸੀ ਸਮਝ ਸਕਦਾ ਕਿਉਂਕਿ ਓਹ ਕਿਸੇ ਨੂੰ ਦੱਸਦੇ ਨਹੀਂ ਸਨ ਕਿ ਅਸੀ ਦੋ ਪਹਿਰਿਆਂ ਪਿਛੋਂ ਕੀ ਕਰਾਂਗੇ, ਕੋਈ ਨਹੀਂ ਸੀ ਕਹਿ ਸਕਦਾ ਕਿ ਮਹਾਰਾਜ ਅੱਜ ਤਾਂ ਏਥੇ ਹਨ ਪਰ ਕੱਲ ਕਿਥੇ ਹੋਣਗੇ ਜਾਂ ਮਹਾਰਾਜ ਫਲਾਣਾ ਕੰਮ ਕਿਉਂ ਜਾਂ ਕਿਸ ਮਨਸ਼ਾ ਨਾਲ ਕਰਦੇ ਹਨ। ਪਹਿਲਾਂ ਮਨ ਹੀ ਮਨ ਵਿਚ ਆਪਣੀ ਸਲਾਹ ਪੱਕੀ ਕਰ ਲੈਂਦੇ ਸਨ ਜਿਸ ਨੂੰ ਕੋਈ ਬਦਲ ਨਹੀਂ ਸੀ ਸਕਦਾ, ਹਾਂ ਆਪਣੇ ਪਿਤਾ ਦੀ ਇੱਜ਼ਤ ਬਹੁਤ ਕਰਦੇ ਸਨ ਅਰ ਓਨਾਂ ਦੇ ਸਾਹਮਣੇ ਆਪਣੀ ਪੱਕੀ ਸਲਾਹ ਨੂੰ ਭੀ ਆਗਜ਼ਾ ਅਨੁਸਾਰ ਬਦਲ ਦੇਣ ਵਿਚ ਬੁਰਾ ਨਹੀਂ ਸਨ ਸਮਝਦੇ ਸਗੋਂ ਓਸਨੂੰ ਆਪਣਾ ਮੁਖ ਕਰ-ਤਵ ਅਰ ਧਰਮ ਸਮਝਦੇ ਸਨ।

ਦੋ ਘੜੀ ਰਾਤ ਗਈ ਮਹਾਰਾਜ ਬੀਰੇਂਦਰ ਸਿੰਘ ਨੇ ਚੁਨਾਰ ਵਲ ਕੂਚ ਕਰ ਦਿੱਤਾ ਅਰ ਦੇਵੀ ਸਿੰਘ ਨੂੰ ਨਾਲ ਲੈਗਏ। ਹੁਣ ਕੌਰ ਇੰਦਰਜੀਤ ਸਿੰਘ ਅਤੇ ਆਨੰਦ ਸਿੰਘ ਸੁਤੰਤ੍ਰ ਹੋਗਏ ਅਰ ਨਾਲ ਹੀ ਰਾਜਾ ਹੋ ਗਏ ਤਾਂ ਕੀ ਹੋਯਾ ਆਪਣੇ ਵੱਡੇ ਭਰਾ ਦੀ ਆਗਜ਼ਾ ਦੇ ਸਾਹਮਣੇ ਆਨੰਦ ਸਿੰਘ ਜੀ ਚੂੰ ਨਹੀਂ ਸੀ ਕਰ ਸਕਦੇ ਪਰ ਏਥੇ ਤਾਂ ਦੋਹਾਂ ਦੀਆਂ ਦੋ ਮਨਸ਼ਾ ਹਨ ਜੋ ਇਕ ਦੂਸਰੇ ਵਿਚ ਰੁਕਾਵਟ ਨਹੀਂ ਸੀ ਪਾ ਸਕਦੀਆਂ।

ਕੌਰ ਇੰਦਰਜੀਤ ਸਿੰਘ ਜੀ ਬੀਮਾਰ ਸਨ ਏਸ ਲਈ ਦੋਵੇਂ ਭਰਾ ਕੱਠੇ ਇਕ ਕਮਰੇ ਵਿਚ ਰਹਿੰਦੇ ਹੁੰਦੇ ਸਨ ਪਰ ਹੁਣ ਦੋਹਾਂ ਨੇ ਆਪਣੇ ੨ ਵਾਸਤੇ ਦੋ ਵਖੋ ਵਖ ਕਮਰੇ ਨਿਯਤ ਕਰ ਲਏ, ਜਿਸ ਕਮਰੇ ਵਿਚ ਓਹ ਵਚਿਤ੍ਰ ਕੋਠੜੀ ਸੀ ਜਿਸ ਦਾ ਹਾਲ ਉਪਰ ਲਿਖਿਆ ਜਾ ਚੁਕਾ ਹੈ ਓਹ ਕੌਰ ਆਨੰਦ ਸਿੰਘ ਨੇ ਆਪਣੇ ਲਈ

ਰੱਖਿਆ ਅਤੇ ਓਸ ਤੋਂ ਕੁਛ ਦੂਰ ਕੌਰ ਇੰਦਰ ਸਿੰਘ ਲਈ ਦੂਸਰਾ ਕਮਰਾ ਸੀ ।

ੴ੦ੴ

## ਪੰਦ੍ਰਵਾ ਕਾਂਡ

ਅੱਧੀ ਰਾਤ ਤੋਂ ਵਧੀਕ ਜਾ ਚੁੱਕੀ ਹੈ ਗਯਾ ਜੀ ਦੇ ਹਰ ਇਕ ਮਹੱਲੇ ਵਿਚ ਚੌਂਕੀਦਾਰ ਜਾਗਦੇ ਰਹਿਣਾ ਹੁਸ਼ਿਯਾਰ ਰਹਿਣਾ ਕਹਿ ੨ ਕੇ ਏਧਰੋਂ ਓਧਰ ਓਧਰੋਂ ਏਧਰ ਫਿਰ ਰਹੇ ਹਨ ਰਾਤ ਹਨੇਰੀ ੈ ਚੌਹੀਂ ਪਾਸੀਂ ਹਨੇਰਾ ਛਾਯਾ ਹੋਯਾ ਹੈ ਏਥੇ ਮੁਖ ਅਸਥਾਨ ਵਿਸਨੁ ਪਾਦਕਾ ਹੈ ਓਸਦੇ ਚੌਹੀਂ ਪਾਸੀਂ ਵਸੋਂ ਬੜੀ ਸੰਘਣੀ ਹੈ ਪਰ ਇਸ ਵੇਲੇ ਅਸੀ ਗਾਹੜੀ ਵੱਸੋਂ ਵਿਚ ਨ ਜਾਕੇ ਓਸ ਥੋੜੀ ਵੱਸੋਂ ਵਲ ਜਾਂਦੇ ਹਾਂ ਜੋ ਸ਼ਹਿਰ ਦੇ ਬਾਹਰ ਰਾਮ ਸਿਲਾ ਪਹਾੜੀ ਦੇ ਹੇਠਾਂ ਵਸਦੀ ਹੈ ਅਰ ਜਿੱਥੇ ਸਾਰੇ ਘਰ ਕੱਚੇ ਅਰ ਛੱਪਰਾਂ ਦੇ ਬਣੇ ਹੋਏ ਹਨ ਏਸੇ ਵੱਸੋਂ ਵਿਚੋਂ ਦੋ ਆਦਮੀ ਕਾਲੇ ਕੰਬਲ ਲਈ ਬਾਹਰ ਨਿਕਲੇ ਅਰ ਫਲਗੂ ਵਲ ਤੁਰ ਪਏ ।

ਰਾਮਸਿਲਾ ਪਹਾੜ ਦੇ ਪੂਰਬ ਵਲ ਫਲਗੂ ਨਦੀ ਦੇ ਵਿਚਕਾਰ ਇਕ ਭਿਆਨਕ ਉੱਚਾ ਟਿੱਲਾ ਹੈ ਇਸ ਟਿੱਲੇ ਉੱਤੇ ਕਿਸੇ ਮਹਾਤਮਾਂ ਦੀ ਸਮਾਧ ਹੈ ਅਰ ਓਸੇ ਥਾਂ ਪੱਥਰ ਦੀ ਇਕ ਪੱਕੀ ਕੁਟੀਆ ਵਿਚ ਇਕ ਸਾਧੂ ਭੀ ਰਹਿੰਦੇ ਹਨ ਏਸ ਸਮਾਧ ਅਤੇ ਕੁਟੀਆ ਦੇ ਦੁਵਾਲੇ ਚੌਹੀਂ ਪਾਸੀਂ ਜੰਗਲੀ ਵੇਲਾਂ ਆਦਿਕ ਦੇ ਉੱਗਣ ਕਰਕੇ ਬੜਾ ਹੀ ਗੁੰਜਾਨ ਹੋਇਆਰ ਸੀ ਅਰ ਓਥੇ ਜ਼ਮੀਨ ਉੱਤੇ ਪਈਆਂ ਹੋਈਆਂ ਹੱਡੀਆਂ ਦਾ ਏਹ ਹਾਲ ਸੀ ਕਿ ਬਿਨਾਂ ਓਨਾਂ ਉਪਰ ਪੈਰ ਰੱਖੇ ਦੇ ਕੋਈ ਸਮਾਧ ਵਿਚ ਜਾ ਹੀ ਨਹੀਂ ਸਕਦਾ ਸੀ, ਛੋਟੀਆਂ ਵੱਡੀਆਂ ਸੁਟੀਆਂ ਹੋਈਆਂ ਸਬੂਤ ਖੋਪਰੀਆਂ ਏਧਰ

ਓਧਰ ਪਈਆਂ ਹੋਈਆਂ ਸਨ ਪਤਾ ਨਹੀਂ ਜੋ ਕਿਸਤਰਾਂ ਅਤੇ ਕਦ ਏਤਨੀਆਂ ਹੱਡੀਆਂ ਏਥੇ ਜਮਾ ਹੋ ਗਈਆਂ ਹਨ ਓਸ ਵੱਸੋਂ ਵਿਚੋਂ ਨਿਕਲੇ ਹੋਏ ਦੋਵੇਂ ਆਦਮੀ ਏਸ ਟਿੱਲੇ ਵਲ ਜਾ ਰਹੇ ਹਨ।

ਕੋਈ ਸਾਧਾਰਨ ਆਦਮੀ ਅਜੇਹੀ ਹਨੇਰੀ ਰਾਤ ਵਿਚ ਓਸ ਟਿੱਲੇ ਵਲ ਜਾਣਦਾ ਹੌਸਲਾ ਕਦੇ ਨਹੀਂ ਕਰ ਸਕਦਾ ਪਰ ਏਹ ਦੋਵੇਂ ਬਿਨਾਂ ਕਿਸੇ ਚਾਨਣੇ ਦੇ ਹਨੇਰੇ ਵਿਚ ਹੀ ਹੱਡੀਆਂ ਉੱਤੇ ਪੈਰ ਰਖਦੇ ਹੋਏ ਓਨਾਂ ਕੰਡਿਆਂਦਾਰ ਝਾੜੀਆਂ ਵਿਚ ਵੜਦੇ ਜਾ ਰਹੇ ਹਨ ਛੇਕੜ ਏਹ ਦੋਵੇਂ ਓਸ ਕੁਟੀਆ ਦੇ ਪਾਸ ਪਹੁੰਚੇ ਅਰ ਬੂਹੇ ਕੋਲ ਖੜੇ ਹੋਕੇ ਇਕ ਨੇ ਤੌੜੀ ਵਜਾਈ।

ਅੰਦਰੋਂ-ਕੌਣ ਹੈ ?

ਇਕ-ਬੂਹਾ ਖੋਲੋ।

ਅੰਦਰੋਂ-ਕਿਉਂ ਬੂਹਾ ਖੋਲੀਏ ?

ਇਕ-ਕੰਮ ਹੈ।

ਅੰਦਰੋਂ-ਤੁਸੀ ਸਾਨੂੰ ਵਿਅਰਥ ਤੰਗ ਕਰਦੇ ਹੋ।

ਸਾਧੂ ਨੇ ਉਠਕੇ ਬੂਹਾ ਖੋਲਿਆ ਅਰ ਏਹ ਦੋਵੇਂ ਅੰਦਰ ਜਾਕੇ ਇਕ ਪਾਸੇ ਬੈਠ ਗਏ ਅੰਦਰ ਧੂਣੀ ਲੱਗੀ ਹੋਈ ਹੋਣ ਕਰਕੇ ਕੁਟੀਆ ਚੰਗੀ ਗਰਮ ਹੋਈ੨ ਸੀ ਏਸ ਲਈ ਏਨਾਂ ਦੋਹਾਂ ਨੇ ਕੰਬਲ ਲਾਹਕੇ ਰੱਖ ਦਿੱਤੇ ਹੁਣ ਮਲੂਮ ਹੋਯਾ ਕਿ ਏਹ ਦੋਵੇਂ ਇਸਤ੍ਰੀਆਂ ਹਨ ਅਰ ਨਾਲ ਹੀ ਏਹਭੀ ਦੇਖਿਆ ਗਿਆ ਕਿ ਇਕ ਇਸਤ੍ਰੀ ਦੀ ਸੱਜੀ ਵੀਣੀ ਵੱਢੀ ਹੋਈ ਹੈ ਜਿਸ ਉੱਤੇ ਕਪੜਾ ਲਪੇ-ਟਿਆ ਹੋਇਆ ਹੈ। ਇਕ ਇਸਤ੍ਰੀ ਤਾਂ ਚੁਪ ਚਾਪ ਬੈਠੀ ਰਹੀ, ਪਰ ਦੂਸਰੀ ਜਿਸਦੀ ਵੀਣੀ ਵੱਢੀ ਹੋਈ ਸੀ ਇਸਤਰਾਂ ਗੱਲ ਬਾਤ ਕਰਨ ਲੱਗੀ:--

ਇਸਤ੍ਰੀ-ਆਪ ਨੇ ਕੁਛ ਸੋਚਿਆ ?

ਬਾਬਾ ਜੀ—ਜੋ ਕੰਮ ਮੇਰੇ ਕੀਤਿਆਂ ਨਹੀਂ ਹੋ ਸਕਦਾ ਓਸ ਲਈ ਮੈਂ ਕੀ ਸੋਚਾਂ ?

ਇਸਤ੍ਰੀ—ਬੇਸ਼ਕ ਤੁਹਾਡੇ ਕੀਤਿਆਂ ਓਹ ਕੰਮ ਹੋ ਸਕਦਾ ਹੈ ਕਿਉਂਕਿ ਓਹ ਆਪ ਨੂੰ ਗੁਰੂ ਸਮਾਨ ਸਮਝਦੀ ਹੈ ।

ਬਾਬਾ ਜੀ—ਗੁਰੂ ਸਮਾਨ ਸਮਝਦੀ ਹੈ ਤਾਂ ਕੀ ਓਹ ਮੇਰੇ ਕਹਿਣ ਨਾਲ ਆਪਣੀ ਜਾਨ ਦੇ ਦੇਵੇਗੀ ? ਤੁਸੀ ਭੀ ਹਨੇਰ ਮਾਰਦੀਆਂ ਹੋ ।

ਇਸਤ੍ਰੀ—ਏਸ ਵਿਚ ਜਾਨ ਦੇਣ ਦੀ ਕੀ ਲੋੜ ਹੈ ?

ਬਾਬਾ ਜੀ—ਤਾਂ ਤੁਸੀ ਕੀ ਚਾਹੁੰਦੀਆਂ ਹੋ ?

ਇਸਤ੍ਰੀ—ਬੱਸ ਏਤਨਾ ਹੀ ਕਿ ਓਹ ਓਸ ਮਕਾਨ ਨੂੰ ਛੱਡ ਦੇਵੇ ।

ਬਾਬਾ ਜੀ—ਓਸ ਵਿਚਾਰੀ ਨੇ ਕਿਸੇ ਨੂੰ ਦੁਖ ਤਾਂ ਦਿੱਤਾ ਨਹੀਂ ਫੇਰ ਕਿਉਂ ਓਸਦੇ ਪਿੱਛੇ ਪਈਆਂ ਹੋਈਆਂ ਹੋ ?

ਇਸਤ੍ਰੀ—ਕੀ ਓਸਨੇ ਮੈਨੂੰ ਅਰ ਮੇਰੇ ਆਦਮੀਆਂ ਨੂੰ ਧੋਖਾ ਨਹੀਂ ਦਿੱਤਾ ?

ਬਾਬਾ ਜੀ—ਤੂੰ ਆਪਣਾ ਰਾਜ ਦੂਸਰੇ ਨੂੰ ਦੇਕੇ ਆਪ ਨੱਸ ਗਈ ਹੁਣ ਓਹ ਮਾਲਕ ਹੈ ਏਸ ਲਈ ਓਹ ਲੋਕ ਓਸੇ ਦੇ ਨੌਕਰ ਸਮਝੇ ਜਾਣਗੇ ।

ਬਾਬਾ ਜੀ—ਜੋ ਤੁਹਾਥੋਂ ਹੋਸਕੇ ਕਰੋ ਮੈਂ ਤਾਂ ਕੋਈ ਸਹਾਇਤਾ ਨਹੀਂ ਕਰ ਸਕਦਾ, ਤੂੰ ਛੋਟੇ ਹੁੰਦਿਆਂ ਤੋਂ ਮੈਨੂੰ ਜਾਣਦੀ ਹੈਂ ਤੇਰੇ ਪਿਤਾ ਤੈਨੂੰ ਕੁੱਛੜ ਲੈਕੇ ਏਥੇ ਆਉਂਦੇ ਸਨ ਮੈਂ ਕਦੇ ਕਿਸੇ ਦੇ ਬੁਰ ਭਲੇ ਦਾ ਸਾਥੀ ਨਹੀਂ ਹੋਇਆ ।

ਇਸਤ੍ਰੀ—ਜੋ ਹੋਵੇ ਪਰ ਹੁਣ ਆਪ ਨੂੰ ਓਹ ਕਰਨਾ ਹੀ

ਪਵੇਗਾ ਜੋ ਮੈਂ ਕਹਿੰਦੀ ਹਾਂ ਅਤੇ ਯਾਦ ਰੱਖੋ ਜੇ ਤੁਸੀ ਨਾਂਹ ਕਰੋਗੇ ਤਾਂ ਏਸਦਾ ਅੰਤ ਚੰਗਾ ਨ ਹੋਵੇਗਾ ਮੈਂ ਸਾਧੂ ਮਹਾਤਮਾਂ ਸਮਝਕੇ ਛੱਡ ਨਹੀਂ ਦੇਵਾਂਗੀ।

ਬਾਬਾਜੀ-( ਕੁਛ ਚਿਰ ਸੋਚਣ ਦੇ ਪਿਛੋਂ ) ਹਛਾ ਅਜ ਦਾ ਦਿਨ ਹੋਰ ਮੈਨੂੰ ਖਿਮਾਂ ਕਰੋਂ ਕੱਲ ਏਸੇ ਵੇਲੇ ਆਉਣਾ।

ਇਸਤ੍ਰੀ-ਹਛਾ ਇਕ ਦਿਨ ਹੋਰ ਸਹੀ।

ਏਹ ਦੋਵੇਂ ਇਸਤ੍ਰੀਆਂ ਉਠਕੇ ਤੁਰ ਪਈਆਂ, ਪਤਾ ਨਹੀਂ ਜੋ ਕਦ ਤੋਂ ਇਕ ਆਦਮੀ ਕੁਟੀਆ ਦੇ ਪਿੱਛੇ ਲੁਕਿਆ ਹੋਯਾ ਸੀ ਜੋ ਏਸ ਵੇਲੇ ਨਜ਼ਰ ਬਚਾ ਕੇ ਤਦ ਤਕ ਏਨਾਂ ਦੇ ਪਿੱਛੇ ੨ ਚਲਾ ਹੀ ਗਿਆ ਜਦ ਤਕ ਓਹ ਦੋਵੇਂ ਵੱਸੋਂ ਵਿਚ ਪਹੁੰਚਕੇ ਆਪਣੇ ਘਰ ਦੇ ਅੰਦਰ ਨ ਵੜ ਗਈਆਂ, ਜਦ ਓਨਾਂ ਦੋਹਾਂ ਇਸਤ੍ਰੀਆਂ ਨੇ ਘਰ ਦੇ ਅੰਦਰ ਵੜਕੇ ਅੰਦਰੋਂ ਬੂਹਾ ਬੰਦ ਕਰ ਲਿਆ ਤਦ ਓਹ ਆਦਮੀ ਓਥੋਂ ਮੁੜ ਆਇਆ ਅਰ ਫੇਰ ਓਸੇ ਕੁਟੀਆ ਵਿਚ ਆ ਪਹੁੰਚਾ ਜਿਸਦਾ ਹਾਲ ਅਸੀ ਉਪਰ ਲਿਖ ਚੁਕੇ ਹਾਂ, ਕੁਟੀਆ ਦਾ ਬੂਹਾ ਖੁੱਲਾ ਹੋਇਆ ਸੀ ਅਰ ਸਾਧੂ ਵਿਚਾਰਾ ਓਸੇਤਰਾਂ ਬੈਠਾ ਕੁਛ ਸੋਚ ਰਿਹਾ ਸੀ ਓਹ ਆਦਮੀ ਨਿਧੜਕ ਕੁਟੀਆ ਦੇ ਅੰਦਰ ਚਲਾ ਗਿਆ ਅਤੇ ਡੰਡੌਤ ਕਰਕੇ ਇਕ ਪਾਸੇ ਬੈਠ ਗਿਆ।

ਸਾਧੂ-ਕਹੀਏ ਦੇਵੀ ਸਿੰਘ ਜੀ ਆਪ ਆਗਏ?

ਦੇਵੀ-( ਹਥ ਜੋੜਕੇ ) ਜੀ ਮਹਾਰਾਜ ਮੈਂ ਤਦ ਦਾ ਏਥੇ ਹਾਂ ਜਦ ਓਹ ਏਥੇ ਆਈਆਂ ਭੀ ਨਹੀਂ ਸਨ ਹੁਣ ਓਨਾਂ ਦੋਹਾਂ ਨੂੰ ਓਨਾਂ ਦੇ ਘਰ ਛਡਕੇ ਮੁੜਿਆ ਆਉਂਦਾ ਹਾਂ।

ਸਾਧੂ-ਹਛਾ!

ਦੇਵੀ-ਜੀ ਹਾਂ ਆਪਨੇ ਬੜੀ ਕ੍ਰਿਪਾ ਕੀਤੀ ਜੋ ਓਸਦਾ ਹਾਲ ਮੈਨੂੰ ਦੱਸ ਦਿੱਤਾ ਕਈਆਂ ਦਿਨਾਂ ਤੋਂ ਅਸੀ ਹੈਰਾਨ ਹੋਰਹੇ ਸਾਂ ਕੀ

ਕਰਾਂ ਆਪਦੀ ਆਗਿਆ ਨਾ ਹੋਈ ਨਹੀਂ ਤਾਂ ਹੁਣੇ ਓਨਾਂ ਦੋਹਾਂ ਨੂੰ ਮੈਂ ਆਪਣੇ ਹਥ ਕਰ ਲੈਂਦਾ।

ਸਾਧੂ-ਨਹੀਂ ਜੀ ਅਜੇਹਾ ਕਰਨ ਨਾਲ ਸਾਡੇ ਗੁਰੂ ਦੀ ਕੁਟੀਆ ਬਦਨਾਮ ਹੁੰਦੀ ਹੁਣ ਤੁਸੀ ਓਨਾਂ ਦਾ ਘਰ ਦੇਖ ਹੀ ਲਿਆ ਹੈ ਸਭ ਕੰਮ ਬਨਾ ਲਵੋਗੇ । ਬੀਰੇਂਦਰ ਸਿੰਘ ਬੜੇ ਪ੍ਰਤਾਪੀ ਅਤੇ ਧਰਮਾਤਮਾ ਰਾਜੇ ਹਨ ਓਨਾਂ ਨੂੰ ਕਦੇ ਵੀ ਕੋਈ ਦੁਖ ਨਹੀਂ ਦੇ ਸਕਦਾ, ਦੇਖੋ ਏਸੇ ਨੀਚ ਮਾਧਵੀ ਨੇ ਆਪਣਾ ਚਾਲ ਚਲਣ ਕਿਹਾ ਵਿਗਾੜਿਆ ਅਤੇ ਪਰਜਾ ਨੂੰ ਕਿਤਨਾ ਦੁਖ ਦਿੱਤਾ ਛੇਕੜ ਓਸੇ ਦਾ ਦੰਡ ਦਾ ਭੋਗ ਰਹੀ ਹੈ, ਹਛਾ ਹੁਣ ਜਾਓ ਈਸ਼੍ਵਰ ਤੁਹਾਡਾ ਕਲਜਾਨ ਕਰੇ ਬੀਰੇਂਦਰ ਸਿੰਘ ਨੂੰ ਸਾਡੀ ਆਸ਼ੀਰਵਾਦ ਕਹਿਣੀ ਆਹਾ! ਕੇਹਾ ਭਗਤ ਧਰਮਾਤਮਾਂ ਅਤੇ ਨੀਤ ਉੱਤੇ ਤੁਰਨ ਵਾਲਾ ਰਾਜਾ ਹੈ।

ਦੇਵੀ-ਹਛਾ ਤਾਂ ਹੁਣ ਮੈਨੂੰ ਆਗਿਆ ਹੈ ਨਾ ?

ਸਾਧੂ-ਹਾਂ ਜਾਓ ਪਰ ਦੇਖੋ ਮੈਂ ਤੁਹਾਨੂੰ ਪਹਿਲਾਂ ਭੀ ਕਹਿ ਚੁਕਾ ਹਾਂ ਮਾਧਵੀ ਨੂੰ ਜਾਨੋਂ ਨ ਮਾਰਨਾ ਅਰ ਵਿਚਾਰੀ ਕਾਮਨੀ ਉੱਤੇ ਦਇਆ ਰੱਖਣੀ ਮੈਂ ਓਸਨੂੰ ਆਪਣੀ ਪੁਤ੍ਰੀ ਸਮਝਦਾ ਹਾਂ ਬੀਰੇਂਦ੍ਰ ਸਿੰਘ ਨੂੰ ਕਹਿ ਦੇਣਾ ਕਿ ਓਹ ਕਾਮਨੀ ਨੂੰ ਆਪਣੀ ਪੁਤ੍ਰੀ ਸਮਝਨ ਅਤੇ ਆਪਣੇ ਪੁਤ੍ਰ ਆਨੰਦ ਸਿੰਘ ਨਾਲ ਓਸਦਾ ਸੰਬੰਧ ਕਰਨ ਵਿਚ ਕੁਛ ਸੋਚ ਵਿਚਾਰ ਨ ਕਰਨ ਕੀ ਹੋਇਆ ਜੇ ਓਸਦਾ ਪਿਤਾ ਤੁਹਾਡੇ ਸਾਹਮਣੇ ਖਲੋਣ ਯੋਗ ਨਹੀਂ ਹੈ।

ਦੇਵੀ-(ਹਥ ਜੋੜਕੇ) ਬਹੁਤ ਹਛਾ ਮੈਂ ਕਹਿ ਦੇਵਾਂਗਾ ਰਾਜਾ ਬੀਰੇਂਦ੍ਰ ਸਿੰਘ ਜੀ ਕਦੇ ਆਪਦੀ ਆਗਿਆ ਭੰਗ ਨਹੀਂ ਕਰਨਗੇ ਇਕ ਵਾਰੀ ਮੈਂ ਫੇਰ ਆਪਦੀ ਸੇਵਾ ਵਿਚ ਆਵਾਂਗਾ।

ਸਾਧੂ-ਨਹੀਂ ਹੁਣ ਮੇਰਾ ਮੇਲ ਨਹੀਂ ਹੋ ਸਕਦਾ ਮੈਂ ਅੱਜ

ਹੀ ਏਸ ਕੁਟੀਆ ਨੂੰ ਤਿਆਗ ਦੇਵਾਂਗਾ। ਹਾਂ ਈਸ਼੍ਵਰ ਚਾਹੇਗਾ ਤਾਂ ਇਕ ਦਿਨ ਆਪ ਆਕੇ ਤੁਹਾਨੂੰ ਮਿਲਾਂਗਾ।

ਦੇਵੀ-ਜੋ ਆਗਯਾ।

ਸਾਧੂ-ਹਾਂ ਹੁਣ ਤੁਸੀ ਜਾਓ ਏਥੇ ਨ ਠਹਿਰੋ।

ਪਾਠਕ ਸੋਚਦੇ ਹਣਗੇ ਕਿ ਦੇਵੀ ਸਿੰਘ ਜੀ ਤਾਂ ਬੀਰੇਂਦਰ ਸਿੰਘ ਦੇ ਨਾਲ ਚੁਨਾਰ ਚਲੇ ਗਏ ਸਨ ਏਥੇ ਕਿਸਤਰਾਂ ਪਹੁੰਚੇ ਪਰ ਨਹੀਂ ਲੋਕਾਂ ਨੂੰ ਜਤਾਉਂਣ ਲਈ ਬੀਰੇਂਦਰ ਸਿੰਘ ਜੀ ਦੇਵੀ ਸਿੰਘ ਨੂੰ ਆਪਣੇ ਨਾਲ ਲੈਗਏ ਸਨ, ਪ੍ਰੰਤੂ ਏਹ ਗਲ ਨਹੀਂ ਸੀ ਬੀਰੇਂ-ਦਰ ਸਿੰਘ ਦੀ ਗੁਪਤ ਨੀਤ ਸਾਧਾਰਣ ਨਹੀਂ ਹੈ।

## ਸੋਲ੍ਹਵਾਂ ਕਾਂਡ

ਰਾਜਾ ਬੀਰੇਂਦਰ ਸਿੰਘ ਦੇ ਚੁਨਾਰ ਚਲੇ ਜਾਣਦੇ ਪਿੱਛੋਂ ਦੋਹਾਂ ਭਰਾਵਾਂ ਨੂੰ ਆਪਣੀ ੨ ਚਿੰਤਾ ਹੋਈ, ਕੌਰ ਆਨੰਦ ਸਿੰਘ ਜੀ ਕਿੰਨਰੀ ਦੇ ਫਿਕਰ ਵਿਚ ਹੋਏ ਅਤੇ ਕੌਰ ਇੰਦਰਜੀਤ ਸਿੰਘ ਨੂੰ ਰਾਜਗ੍ਰਿਹੀ ਦੀ ਚਿੰਤਾ ਲੱਗ ਗਈ। ਰਾਜਗ੍ਰਿਹੀ ਦਾ ਫਤੇ ਕਰ ਲੈਣਾ ਏਨਾਂ ਵਾਸਤੇ ਇਕ ਛੋਟਾ ਜੇਹਾ ਕੰਮ ਸੀ, ਪਰ ਏਸ ਸੋਚ ਨਾਲ ਕਿ ਕਿਸ਼ੋਰੀ ਓਥੇ ਫਸੀ ਹੋਈ ਹੈ ਸਾਨੂੰ ਸਤਾਉਂਣ ਵਾਸਤੇ ਅਗਨਦੱਤ ਓਸ ਨੂੰ ਦੁਖ ਨ ਦੇਵੇ, ਧਾਵਾ ਕਰਨ ਦਾ ਛੇਤੀ ਸਾਹਸ ਨਹੀਂ ਕਰਦੇ ਸਨ, ਜਿਸ ਵੇਲੇ ਏਹ ਆਪ ਹੁਦਰੇ ਹੋਏ ਅਰਥਾਤ ਬੀਰੇਂਦਰ ਸਿੰਘ ਦੇ ਓਥੇ ਹੋਣ ਦਾ ਧਿਆਨ ਜਾਂਦਾ ਰਿਹਾ ਓਸੇ ਵੇਲੇ ਤੋਂ ਕਿਸ਼ੋਰੀ ਦੇ ਪ੍ਰੇਮ ਨੇ ਜੋਰ ਕੀਤਾ ਅਰ ਚਿੰਤਾ ਤੇ ਬੇਚੈਨੀ ਵਧਨ ਲੱਗੀ ਛੇਕੜ ਆਪਣੇ ਮਿਤ੍ਰ ਭੈਰੋਂ ਸਿੰਘ ਨੂੰ ਕਿਹਾ ਹੁਣ ਮੈਂ ਰਾਜਗ੍ਰਿਹੀ ਗਏ ਬਿਨਾਂ ਨਹੀਂ ਰਹਿ ਸਕਦਾ, ਜਿਸ ਥਾਂ ਸਾਡੇ

ਦੇਖਦੇ ੨ ਕਿਸ਼ੋਰੀ ਖੋਈ ਗਈ ਹੈ ਓਸ ਥਾਂ ਅਰਥਾਤ ਓਸ ਰਾਜ ਨੂੰ ਬਿਨਾਂ ਰੋੜ ਕੀਤੇ ਅਰ ਕਿਸ਼ੋਰੀ ਨੂੰ ਮਿਲੇ ਬਗੈਰ ਮੇਰਾ ਜੀ ਟਿਕਾਣੇ ਨਹੀਂ ਹੋਵੇਗਾ ਅਰ ਨਾ ਮੈਨੂੰ ਸੰਸਾਰ ਦੀ ਕੋਈ ਚੀਜ਼ ਭਲੀ ਮਲੂਮ ਹੋਵੇਗੀ।

ਭੈਰੋਂ—ਆਪਦਾ ਕਹਿਣਾ ਠੀਕ ਹੈ ਪਰ ਆਪ ਕੱਲੇ ਜਾਕੇ ਉਥੇ ਕੀ ਕਰੋਗੇ ?

ਇੰਦਰ-ਦੁਸ਼ਟ ਅਗਨਦੱਤ ਵਾਸਤੇ ਤਾਂ ਮੈਂ ਕੱਲਾ ਹੀ ਬਥੇਰਾ ਹਾਂ।

ਭੈਰੋਂ—ਅਗਨਦੱਤ ਵਾਸਤੇ ਆਪ ਕੱਲੇ ਬਥੇਰੇ ਹੋ ਸਾਰੇ ਸ਼ਹਿਰ ਵਾਸਤੇ ਨਹੀਂ।

ਇੰਦਰ—ਸ਼ਹਿਰ ਨਾਲ ਮੇਰਾ ਕੋਈ ਪ੍ਰਯੋਜਨ ਨਹੀਂ।

ਭੈਰੋਂ-ਛੇਕੜ ਸ਼ਹਿਰ ਵਾਲੇ ਓਸਦਾ ਪੱਖ ਕਰਨਗੇ ਕਿ ਨਹੀਂ ?

ਇੰਦਰ-ਏਸਦਾ ਪਤਾ ਤਾਂ ਗਯਾ ਉੱਤੇ ਅਧਿਕਾਰ ਕਰਦਿਆਂ ਹੀ ਤੁਹਾਨੂੰ ਲੱਗ ਗਿਆ ਹੋਵੇਗਾ।

ਭੈਰੋਂ—ਠੀਕ ਹੈ ਪਰ ਆਪਣੇ ਵਲੋਂ ਤਾਂ ਪਕਿਆਈ ਰੱਖਣੀ ਚਾਹੀਦੀ ਹੈ।

ਇੰਦਰ—ਹਛਾ ਤਾਂ ਮੈਂ ਆਨੰਦ ਸਿੰਘ ਨੂੰ ਸਮਝਾ ਦੇਵਾਂਗਾ ਕਿ ਫਲਾਣੇ ਸਰਦਾਰ ਨੂੰ ਫਲਾਣੇ ਦਿਨ ਥੋੜੀ ਜੇਹੀ ਫੌਜ ਦੇਕੇ ਸਾਡੀ ਸਹਾਇਤਾ ਵਾਸਤੇ ਭੇਜ ਦੇਵੇ।

ਭੈਰੋਂ—ਹਾਂ ਏਹ ਹੋ ਸਕਦਾ ਹੈ ਪਰ ਚੰਗੀ ਗੱਲ ਤਾਂ ਏਹੋ ਹੈ ਕਿ ਦੋ ਚਾਰ ਦਿਨ ਹੋਰ ਠਹਿਰ ਜਾਵੋ ਤਦ ਤਕ ਮੈਂ ਰਾਜਗ੍ਰਹੀ ਵਿਚ ਹੋ ਆਉਂਦਾ ਹਾਂ।

ਇੰਦ੍ਰ-ਨਹੀਂ ਹੁਣ ਮੈਂ ਕੋਈ ਨਸੀਹਤ ਨਹੀਂ ਸੁਣ ਸਕਦਾ।

ਭੈਰੋਂ-( ਕੁਛ ਸੋਚਕੇ ) ਹਛਾ ਜੋ ਤੁਹਾਡੀ ਮਰਜੀ।

ਸੰਧਜਾ ਵੇਲੇ ਦੋਵੇਂ ਭਰਾ ਘੋੜਿਆਂ ਉੱਤੇ ਸਵਾਰ ਹੋ ਅਪਣੇ ਦੋਹਾਂ ਏਯਾਰਾਂ ਬਹੁਤ ਸਾਰੇ ਮੁਸਾਹਿਬਾਂ ਅਤੇ ਸਰਦਾਰਾਂ ਨੂੰ ਨਾਲ ਲੈਕੇ ਹਵਾ ਖਾਣ ਨੂੰ ਬਾਹਰ ਨਿਕਲੇ, ਨਿਯਮ ਅਨੁਸਾਰ ਸਰਦਾਰ ਅਤੇ ਮੁਸਾਹਿਬ ਲੋਕ ਆਪਣੇ ਘੋੜੇ ਏਨਾਂ ਦੋਹਾਂ ਭਰਾਵਾਂ ਦੇ ਘੋੜਿਆਂ ਤੋਂ ਪੰਜਾਹ ਕਦਮ ਪਿਛੇ ਲਈ ਜਾਂਦੇ ਸਨ, ਜਦ ਇੰਦਰ-ਜੀਤ ਸਿੰਘ ਜਾਂ ਆਨੰਦ ਸਿੰਘ ਪਿਛਾਹਾਂ ਮੁੜਕੇ ਵੇਖਦੇ ਤਦ ਓਹ ਲੋਕ ਝਟ ਅੱਗੇ ਹੋ ਜਾਂਦੇ ਅਰ ਗੱਲ ਸੁਣਕੇ ਮੁੜ ਆਉਂਦੇ ਹਾਂ ਦੋਵੇਂ ਏਯਾਰ ਘੋੜਿਆਂ ਦੀਆਂ ਰਕਾਬਾਂ ਫੜੀ ਨਾਲ ੨ ਜਾ ਰਹੇ ਸਨ ਜਦ ਏਹ ਦੋਵੇਂ ਭਰਾ ਸੈਲ ਕਰਨ ਲਈ ਬਾਹਰ ਨਿਕਲਦੇ ਤਦ ਸ਼ਹਿਰ ਦੇ ਬਾਲ ਬੱਚੇ ਮਰਦ ਇਸਤ੍ਰੀ ਸਭ ਦੇਖਕੇ ਪ੍ਰਸੰਨ ਹੁੰਦੇ ਜਿਸਦੇ ਮੂੰਹੋਂ ਸੁਣੋਂ ਇਹੋ ਆਵਾਜ਼ ਨਿਕਲਦੀ ਸੀ, ਈਸ਼੍ਵਰ ਨੇ ਸਾਡੀ ਸੁਣ ਲਈ ਹੈ ਜੋ ਅਜੇਹੇ ਰਾਜਕੁਮਾਰਾਂ ਨੇ ਚਰਨ ਏਥੇ ਪਾਏ ਹਨ ਅਰ ਉਸ ਸਵਾਰਥੀ ਦੁਸ਼ਟ ਅਗਨਦੱਤ ਦੀ ਮਾਯਾ ਸਾਡੇ ਸਿਰ ਉੱਤੋਂ ਹਟਿਆ ਹੈ।

ਜਦ ਫਿਰਦੇ ਹੋਏ ਏਹ ਦੋਵੇਂ ਭਰਾ ਸ਼ਹਿਰ ਦੇ ਬਾਹਰ ਹੋਏ ਤਦ ਇੰਦਰਜੀਤ ਸਿੰਘ ਨੇ ਆਨੰਦ ਸਿੰਘ ਨੂੰ ਕਿਹਾ "ਮੈਂ ਕਿਸੇ ਕੰਮ ਲਈ ਭੈਰੋਂ ਸਿੰਘ ਨੂੰ ਨਾਲ ਲੈਕੇ ਰਾਜਗ੍ਰਹੀ ਜਾਂਦਾ ਹਾਂ ਅੱਜ ਤੋਂ ਠੀਕ ਅੱਠਵੇਂ ਦਿਨ ਅਰਥਾਤ........ਵਾਰ ਨੂੰ ਕਿਸੇ ਸਰਦਾਰ ਨੂੰ ਥੋੜੀ ਜੇਹੀ ਫੌਜ ਦੇਕੇ ਸਾਡੀ ਸਹਾਇਤਾ ਨੂੰ ਭੇਜ ਦੇਣਾ"।

ਆਨੰਦ—( ਕੁਛ ਸੋਚਕੇ ) ਜੋ ਆਗਯਾ ਪਰ..................

ਇੰਦਰ—ਤੁਸੀ ਕੋਈ ਚਿੰਤਾ ਨ ਕਰੋ ਮੈਂ ਆਪਣੇ ਆਪਨੂੰ ਬਹੁਤ ਸੰਭਾਲਾਂ ਖਾਂਗਾ।

ਆਨੰਦ—ਠੀਕ ਹੈ ਪਰ.....

ਇੰਦਰ—ਗਯਾ ਜੀ ਵਿਚ ਪਹੁੰਚਦਿਆਂ ਹੀ ਤੁਹਾਨੂੰ ਮਲੂਮ

ਹੋਗਿਆ ਹੋਵੇਗਾ ਕਿ ਮਾਧਵੀ ਦੀ ਪਰਜਾ ਸਾਡੇ ਵਿਰੁੱਧ ਨ ਹੋਵੇਗੀ।

ਆਨੰਦ–ਈਸ਼੍ਵਰ ਕਰੇ ਏਸੇਤਰਾਂ ਹੋਵੇ ਪਰੰਤੂ...... ...

ਇੰਦਰ–ਜਦ ਤਕ ਤੁਹਾਡੀ ਫੌਜ ਓਥੇ ਨ ਪਹੁੰਚ ਜਾਵੇਗੀ ਅਸਾਂ ਜੋ ਕੁਛ ਕਰਨਾ ਹੋਵੇਗਾ ਲੁਕਕੇ ਕਰਾਂਗੇ ॥

ਆਨੰਦ–ਅਜੇਹਾ ਕਰਨ ਤੇ ਭੀ... ...........

ਇੰਦਰ–ਹਛਾ ਜੋ ਕੁਛ ਤੁਸਾਂ ਕਹਿਣਾ ਹੋਵੇ ਸਾਫ਼ ੨ ਕਹੋ।

ਆਨੰਦ–ਆਪਦਾ ਕੱਲਿਆਂ ਜਾਣਾ ਠੀਕ ਨਹੀਂ ਵੈਰੀ ਦੇ ਘਰ ਜਾਕੇ ਆਪਣੇ ਆਪਨੂੰ ਸੰਭਾਲੀ ਰੱਖਣਾ ਭੀ ਕਠਨ ਹੈ, ਰਾਜੇ ਦੇ ਹੁੰਦਿਆਂ ਪਰਜਾ ਨੂੰ ਓਸਦਾ ਹਰ ਪ੍ਰਕਾਰ ਦਾ ਡਰ ਬਣਿਆ ਹੀ ਰਹਿੰਦਾ ਹੈ ਆਪ ਵੈਰੀ ਦੇ ਘਰ ਨਿਸਚਿੰਤ ਨਹੀਂ ਰਹਿ ਸਕਦੇ ਅਰ ਆਪਦੇ ਇਸਤਰਾਂ ਜਾਣ ਦੇ ਪਿਛੋਂ ਮੇਰਾ ਜੀ ਏਥੇ ਨਹੀਂ ਲਗ ਸਕਦਾ।

ਰਾਜਗ੍ਰਹੀ ਜਾਣ ਨੂੰ ਕੌਰ ਇੰਦਰਜੀਤ ਸਿੰਘ ਜੀ ਕਿੰਨੇ ਹੀ ਤਿਆਰ ਕਿਉਂ ਨ ਹੋਣ ਪਰ ਛੋਟੇ ਭਰਾ ਦੀ ਛੇਕੜਲੀ ਗੱਲ ਨੇ ਓਨਾਂ ਨੂੰ ਲਾਚਾਰ ਕਰ ਦਿੱਤਾ, ਕੌਰ ਇੰਦਰਜੀਤ ਸਿੰਘ ਜੀ ਬੜੇ ਹੀ ਬੁਧਿਵਾਨ ਅਤੇ ਸਮਝਦਾਰ ਸਨ ਪਰ ਪ੍ਰੇਮ ਦਾ ਭੂਤ ਜਦ ਕਿਸੇ ਦੇ ਸਿਰ ਉੱਤੇ ਸਵਾਰ ਹੁੰਦਾ ਹੈ ਤਾਂ ਪਹਿਲਾਂ ਓਸ ਦੀ ਬੁਧ ਨੂੰ ਵਿਗਾੜਦਾ ਹੈ ਇਸਦੇ ਪਿਛੋਂ ਧਨ, ਸੰਪਤ ਮ੍ਰਯਾਦਾ ਅਰ ਲੋਕ ਲਾਜ ਦੀ ਮਿੱਟੀ ਪਲੀਤ ਕਰਦਾ ਹੈ।

ਛੋਟੇ ਭਰਾ ਦੀ ਗੱਲ ਸੁਣਕੇ ਇੰਦਰਜੀਤ ਸਿੰਘ ਨੇ ਭੈਰੋਂ ਸਿੰਘ ਵਲ ਦੇਖਿਆ।

ਭੈਰੋਂ–ਮੈਂ ਭੀ ਏਹੋ ਚਾਹੁੰਦਾ ਹਾਂ ਕਿ ਤੁਸੀ ਦੋ ਚਾਰ ਦਿਨ ਹੋਰ ਸਬਰ ਕਰੋ ਅਰ ਮੈਨੂੰ ਰਾਜਗ੍ਰਹੀ ਹੋ ਆਉਣ ਦੇਵੋ।

ਆਨੰਦ-(ਭੈਰੋਂ ਸਿੰਘ ਵਲ ਵੇਖਕੇ) ਇਕਰਾਰ ਕਰ ਜਾਓ ਕਿ ਤੁਸੀ ਕਦ ਮੁੜੋਗੇ ?

ਭੈਰੋਂ-ਮੈਂ ਚਾਰ ਦਿਨ ਦੇ ਅੰਦਰ ਹੀ ਪਹੁੰਚ ਜਾਵਾਂਗਾ।

ਆਨੰਦ-(ਵੱਡੇ ਭਰਾ ਵਲ ਵੇਖਕੇ) ਜੇ ਆਗਿਆ ਹੋਵੇ ਤਾਂ ਏਹ ਏਥੋਂ ਹੀ ਚਲੇ ਜਾਣ ਘਰ ਜਾਣ ਦੀ ਕੀ ਲੋੜ ਹੈ।

ਭੈਰੋਂ-ਮੈਂ ਤਿਆਰ ਹਾਂ।

ਇੰਦਰ-ਘਰ ਜਾਕੇ ਏਨ੍ਹਾਂ ਨੇ ਆਪਣਾ ਸਾਮਾਨ ਤਾਂ ਠੀਕ ਕਰਨਾ ਹੋਵੇਗਾ ਹਾਂ ਮੇਰੇ ਪਾਸੋਂ ਭਾਵੇਂ ਹੁਣੇ ਵਿਦਾ ਹੋ ਜਾਣ।

---

## ਸਤਾਰੁਵਾਂ ਕਾਂਡ

ਭੈਰੋਂ ਸਿੰਘ ਨੂੰ ਰਾਜਗ੍ਰਹੀ ਗਏ ਅਜ ਤੀਸਰਾ ਦਿਨ ਹੈ ਓਥੋਂ ਦਾ ਹਾਲ ਚਾਲ ਅਜੇ ਤਕ ਕੁਛ ਭੀ ਮਲੂਮ ਨਹੀਂ ਹੋਇਆ ਏਸੇ ਸੋਚ ਵਿਚ ਅੱਧੀ ਰਾਤ ਵੇਲੇ ਆਪਣੇ ਕਮਰੇ ਵਿਚ ਪਲੰਘ ਉੱਤੇ ਲੇਟੇ ਹੋਏ ਇੰਦਰਜੀਤ ਸਿੰਘ ਨੂੰ ਨੀਂਦ ਨਹੀਂ ਆਉਂਦੀ ਕਿਸ਼ੋਰੀ ਦੀ ਸੂਰਤ ਓਨਾਂ ਦੀਆਂ ਅੱਖਾਂ ਦੇ ਸਾਹਮਣੇ ਆ ਆ ਕੇ ਗੁੰਮ ਹੋ ਜਾਂਦੀ ਹੈ ਜਿਸ ਨਾਲ ਓਨਾਂ ਨੂੰ ਹੋਰ ਭੀ ਦੁਖ ਹੁੰਦਾ ਹੈ ਘਬਰਾ ਕੇ ਹਉਕੇ ਭਰਦੇ ਉਠ ਬੈਠਦੇ ਹਨ ਕਦੀ ਜਦ ਬੇਚੈਨੀ ਬਹੁਤ ਵਧ ਜਾਂਦੀ ਹੈ ਤਾਂ ਪਲੰਘ ਛੱਡ ਕਮਰੇ ਵਿਚ ਟਹਿਲਣ ਲਗ ਪੈਂਦੇ ਹਨ।

ਏਸੇ ਦਸ਼ਾ ਵਿਚ ਕੌਰ ਇੰਦਰਜੀਤ ਸਿੰਘ ਕਮਰੇ ਵਿਚ ਟਹਿਲ ਰਹੇ ਸਨ ਏਤਨੇ ਵਿਚ ਪਹਿਰੇ ਦੇ ਇਕ ਸਿਪਾਹੀ ਨੇ ਅੰਦਰ ਝਾਤੀ ਮਾਰਕੇ ਵੇਖਿਆ ਅਰ ਏਨਾਂ ਨੂੰ ਟਹਿਲਦਿਆਂ ਵੇਖ ਪਿਛਾਹਾਂ ਹਟ ਗਿਆ ਥੋੜ ਚਿਰ ਪਿਛੋਂ ਓਹ ਬੂਹੇ ਦੇ ਪਾਸ ਇਸ

ਆਸ਼ਾ ਨਾਲ ਖਲੋ ਗਿਆ ਕਿ ਕੁਮਾਰ ਓਸਦੇ ਵਲ ਵੇਖਕੇ ਕੁਛ ਪੁਛਣ ਤਾਂ ਓਹ ਕੁਛ ਕਹੇ । ਕੁਮਾਰ ਤਾਂ ਆਪਣੇ ਹੀ ਧਿਆਨ ਵਿਚ ਡੁਬੇ ਹੋਏ ਸਨ ਓਨਾਂ ਨੂੰ ਖਬਰ ਹੀ ਕੀ ਸੀ ਕਿ ਕੋਈ ਓਨਾਂ ਵਲ ਦੇਖ ਰਿਹਾ ਹੈ ਜਾਂ ਇਸ ਆਸ਼ਾ ਵਿਚ ਬਲੋਤਾ ਹੋਇਆ ਹੈ ਕਿ ਏਹ ਓਹਦੇ ਵਲ ਦੇਖਣ ਤਾਂ ਓਹ ਕੁਛ ਕਹੇ, ਛੇਕੜ ਓਸ ਸਿਪਾਹੀ ਨੇ ਜਾਨ ਬੁੱਝਕੇ ਦਰਵਾਜੇ ਦਾ ਇਕ ਬੂਹਾ ਵਿਸਤਰਾਂ ਖੋਲਿਆ ਜਿਸਦੇ ਨਾਲ ਕੁਛ ਆਵਾਜ਼ ਹੋਈ, ਨਾਲ ਹੀ ਕੁਮਾਰ ਨੇ ਮੁੜਕੇਓਸ ਵਲ ਦੇਖਿਆ ਅਰ ਸੈਨਤ ਨਾਲ ਪੁਛਿਆ "ਕਿਉਂ ਕੀ ਹੈ" ?

ਰਾਜਾ ਸੁਰੇਂਦਰ ਸਿੰਘ, ਬੀਰੇਂਦਰ ਸਿੰਘ, ਇੰਦਰਜੀਤ ਸਿੰਘ ਅਤੇ ਆਨੰਦ ਸਿੰਘ ਦੀ ਸਦਾ ਵਾਸਤੇ ਏਹ ਆਗਜਾ ਸੀ ਕਿ ਸਮਾਂ ਨਾ ਹੋਣ ਤੇ ਭਾਵੇਂ ਕਿਸੇ ਦੀ ਇਤਲਾਹ ਨ ਕੀਤੀ ਜਾਵੇ ਪਰ ਜਦ ਕੋਈ ਏਯਾਰ ਆਵੇ ਅਰ ਕਹੇ ਕਿ ਮੈਂ ਏਯਾਰ ਹਾਂ ਤਦ ਭਾਵੇਂ ਕੇਹਾ ਹੀ ਸਮਾਂ ਕੁਸਮਾਂ ਕਿਉਂ ਨ ਹੋਵੇ ਸਾਨੂੰ ਓਸਦੀ ਜਰੂਰ ਖਬਰ ਦੇਣੀ ਚਾਹੀਦੀ ਹੈ। ਆਪਣੇ ਘਰ ਦੇ ਏਯਾਰਾਂ ਵਾਸਤੇ ਤਾਂ ਕੋਈ ਰੋਕ ਟੋਕ ਹੈ ਹੀ ਨਹੀਂ ਸੀ ਭਾਵੇਂ ਓਹ ਕੁਸਮੇਂ ਮਹਿਲ ਵਿਚ ਵੜ ਜਾਣ ਜਿੱਥੇ ਚਾਹੁਣ ਉਥੇ ਜਾ ਪਹੁੰਚਣ, ਮਹਲ ਵਿਚ ਓਨਾਂ ਦੀ ਖਾਤਰ ਅਰ ਲਿਹਾਜ ਓਤਨਾ ਕੀ ਕੀਤਾ ਜਾਂਦਾ ਹੈ ਜਿਨਾਂ ਪੰਦਰਾਂ ਵਰੇ ਦੇ ਮੁੰਡੇ ਦਾ ਕੀਤਾ ਜਾਂਦਾ ਹੈ ਅਰ ਏਸੇ ਦਾ ਪੂਰਾ ੨ ਨਮੂਨਾ ਏਯਾਰ ਲੋਕ ਭੀ ਦਿਖਾਉਂਦੇ ਸਨ ।

ਸਿਪਾਹੀ ਨੇ ਹਥ ਜੋੜਕੇ ਕਿਹਾ ਮਹਾਰਾਜ ! ਇਕ ਏਯਾਰ ਹਾਜਰ ਹੋਯਾ ਹੈ ਅਰ ਏਸੇ ਵੇਲੇ ਕੁਛ ਬੇਨਤੀ ਕਰਨੀ ਚਾਹੁੰਦਾ ਹੈ। ਕੁਮਾਰ ਨੇ ਕਿਹਾ ਚਾਨਣਾ ਵਧੀਕ ਕਰ ਦੇਵੋ ਅਰ ਓਸਨੂੰ ਏਥੇ ਲੈ ਆਓ। ਥੋੜੇ ਹੀ ਚਿਰ ਵਿਚ ਕਾਲੀ ਮਖਮਲ ਦੀ ਚੁਸਤ ਪੁਸ਼ਾਕ

ਪਾਈ ਲੱਕ ਨਾਲ ਖੰਜਰ ਅਰ ਹਥ ਵਿਚ ਕਮੰਦ ਲਈ ਇਕ ਸੁੰਦਰ ਲੜਕਾ ਕਮਰੇ ਵਿਚ ਆ ਰਹੁੰਚਾ।

ਇੰਦਰਜੀਤ ਸਿੰਘ ਨੇ ਚੰਗੀਤਰਾਂ ਓਸਦੇ ਵਲ ਦੇਖਿਆ ਨਾਲ ਹੀ ਓਨਾਂ ਦੇ ਚੇਹਰੇ ਦੀ ਰੰਗਤ ਬਦਲ ਗਈ, ਜੋ ਹੁਣੇ ਉਦਾਸ ਮਲੂਮ ਹੁੰਦਾ ਸੀ ਪ੍ਰਸੰਨਤਾ ਨਾਲ ਚਮਕਦਾ ਦਿਖਾਈ ਦੇਣ ਲਗ ਪਿਆ।

ਇੰਦਰ-ਮੈਂ ਤੁਹਾਨੂੰ ਪਛਾਣ ਲਿਆ ਹੈ।

ਮੁੰਡਾ-ਕਿਉਂ ਨ ਪਛਾਣੋਗੇ ਆਪਦੇ ਪਾਸ ਇਕ ਤੋਂ ਇਕ ਵਧਕੇ ਏਯਾਰ ਹਨ ਅਰ ਦਿਨ ਰਾਤ ਓਨਾਂ ਦਾ ਸਾਥ ਹੈ ਪਰ ਇਸ ਵੇਲੇ ਮੈਂ ਭੀ ਆਪਣੀ ਸੂਰਤ ਚੰਗੀਤਰਾਂ ਨਹੀਂ ਬਦਲੀ ਹੋਈ।

ਇੰਦਰ-ਕਮਲਾ! ਪਹਿਲਾਂ ਏਹ ਦੱਸ ਕਿ ਕਿਸ਼ੋਰੀ ਕਿੱਥੇ ਅਰ ਕਿਸ ਦਸ਼ਾ ਵਿਚ ਹੈ, ਦੁਸ਼ਟ ਅਗਨਦੱਤ ਦੇ ਹਥੋਂ ਖਲਾਸੀ ਹੋਈ ਕਿ ਨਹੀਂ ?

ਕਮਲਾ-ਅਗਨਦੱਤ ਨੂੰ ਹੁਣ ਓਸ ਦੀ ਖ਼ਬਰ ਨਹੀਂ ਹੈ।

ਇੰਦਰ-ਐਧਰ ਆਓ ਮੇਰੇ ਪਾਸ ਬੈਠੋ ਅਰ ਪੂਰਾ ਹਾਲ ਕਹੋ ਕਿ ਕੀ ਹੋਯਾ ਮੈਂ ਤਾਂ ਇਸ ਯੋਗ ਨਹੀਂ ਕਿ ਓਨਾਂ ਨੂੰ ਆਪਣਾ ਮੂੰਹ ਦਿਖਾਵਾਂ ਕਿਉਂਕਿ ਮੇਰੇ ਕੀਤਿਆਂ ਕੁਛ ਭੀ ਨਾ ਹੋ ਸਕਿਆ।

ਕਮਲਾ-(ਬੈਠਕੇ) ਆਪ ਅਜੇਹੀ ਸੋਚ ਨਾਂ ਕਰੋ ਆਪਣੇ ਬਹੁਤ ਕੁਛ ਕੀਤਾ ਹੈ ਆਪਣੀ ਜਾਨ ਦੇ ਦੇਨ ਨੂੰ ਤਿਆਰ ਹੋਗਏ ਅਰ ਕਈ ਮਹੀਨੇ ਦੁਖ ਝੱਲਿਆ ਆਪਦੇ ਏਯਾਰ ਅਜੇ ਤਕ ਰਾਜਗ੍ਰਹੀ ਵਿਚ ਬੜੀ ਹੋਸ਼ਿਯਾਰੀ ਨਾਲ ਕੰਮ ਕਰ ਰਹੇ ਹਨ ਕਿ ਜੇ ਓਨਾਂ ਨੂੰ ਮਲੂਮ ਹੋਜਾਂਦਾ ਕਿ ਕਿਸ਼ੋਰੀ ਏਥੇ ਨਹੀ ਹੈ

ਤਾਂ ਓਸ ਰਾਜ ਦਾ ਨਾਉਂ ਨਿਸ਼ਾਨ ਹੀ ਮਿਟਾ ਦੇਂਦੇ।

ਇੰਦਰ–ਮੈਂ ਤਾਂ ਏਹੋ ਸੋਚਕੇ ਓਧਰ ਜ਼ੋਰ ਨਹੀਂ ਦਿੱਤਾ ਕਿ ਕਿਤੇ ਅਗਨਦੱਤ ਦੇ ਹਥ ਫਸੀ ਹੋਈ ਕਿਸ਼ੋਰੀ ਉੱਤੇ ਕੋਈ ਆਫ਼ਤ ਨ ਆਵੇ। ਹਾਂ, ਤਾਂ ਹਣ ਕਿਸ਼ੋਰੀ ਓਥੇ ਨਹੀਂ ਹੈ ?

ਕਮਲਾ-ਨਹੀਂ।

ਇੰਦਰ-ਕਿਥੇ ਹੈ ਅਰ ਕਿਸਦੇ ਅਧਿਕਾਰ ਵਿਚ ਹੈ ?

ਕਮਲਾ-ਇਸ ਵੇਲੇ ਓਹ ਸੁਤੰਤ੍ਰ ਵਿਚ ਹੈ ਬਿਨਾਂ ਲੱਜਾ ਦੇ ਹੋਰ ਕਿਸੇ ਦਾ ਡਰ ਓਸਨੂੰ ਨਹੀਂ ਹੈ।

ਇੰਦਰ-ਛੇਤੀ ਦਸੋ ਓਹ ਕਿਥੇ ਹੈ ? ਮੇਰਾ ਜੀ ਘਬਰਾ ਰਿਹਾ ਹੈ।

ਕਮਲਾ-ਓਹ ਏਸੇ ਸ਼ਹਿਰ ਵਿਚ ਹੈ ਪਰ ਅਜੇ ਆਪਨੂੰ ਮਿਲਨਾ ਨਹੀਂ ਚਾਹੁੰਦੀ।

ਇੰਦਰ-(ਅੱਖਾਂ ਭਰਕੇ) ਬੱਸ ਤਾਂ ਮੈਨੂੰ ਮਲੂਮ ਹੋਗਿਆ ਕਿ ਓਨਾਂ ਨੂੰ ਮੇਰੇ ਵਲੋਂ ਰੰਜ ਹੈ ਮੇਰੇ ਕੀਤਿਆਂ ਕੁਛ ਨਹੀਂ ਹੋ ਸਕਿਆ ਏਸ ਗੱਲ ਦਾ ਓਨਾਂ ਨੂੰ ਦੁਖ ਹੈ।

ਕਮਲਾ-ਨਹੀਂ ਨਹੀਂ ਏਹ ਭੂਲਕੇ ਭੀ ਕਦੇ ਨ ਸੋਚਣਾ।

ਇੰਦਰ-ਤਾਂ ਫੇਰ ਮੈਂ ਓਨਾਂਨੂੰ ਕਿਉਂ ਨਹੀਂ ਮਿਲ ਸਕਦਾ?

ਕਮਲਾ-( ਕੁਛ ਸੋਚਕੇ ) ਮਿਲ ਕਿਉਂ ਨਹੀਂ ਸਕਦਾ ਪਰ ਸਮਾਂ.........

ਇੰਦਰ-ਕੀ ਤੁਹਾਨੂੰ ਮੇਰੇ ਉੱਤੇ ਤਰਸ ਨਹੀਂ ਆਉਂਦਾ ? ਸ਼ੋਕ ! ਤੁਸੀ ਬਿਲਕੁਲ ਨਹੀਂ ਜਾਣਦੀ ਕਿ ਤੁਹਾਡੀਆਂ ਗੱਲਾਂ ਸੁਣ ਕੇ ਮੇਰੀ ਕੀ ਦਸ਼ਾ ਹੋ ਰਹੀ ਹੈ ਜਦ ਤੁਸੀ ਆਪ ਕਹਿ ਰਹੀ ਹੋ ਕਿ ਓਹ ਸੁਤੰਤ੍ਰ ਹੈ ਕਿਸੇ ਦੇ ਦਬਾਉ ਵਿਚ ਨਹੀਂ ਹੈ ਅਰ ਹੈ ਭੀ ਏਸੇ ਸ਼ਹਿਰ ਵਿਚ ਤਾਂ ਫੇਰ ਮੈਨੂੰ ਨ ਮਿਲਣ ਦਾ ਕੀ ਕਾਰਨ ਹੈ ?

ਦੱਸ ਏਹੋ ਕਿ ਮੈਂ ਇਸ ਯੋਗ ਨਹੀਂ ਸਮਝਿਆ ਜਾਂਦਾ।

ਕਮਲਾ-ਆਪ ਫੇਰ ਭੀ ਏਹੋ ਗੱਲ ਪੱਕੀ ਕਰੀ ਜਾਂਦੇ ਹੋ ਚੰਗਾ ਚਲੋ ਮੈਂ ਆਪਨੂੰ ਲੈ ਚਲਦੀ ਹਾਂ ਜੋ ਹੋਵੇਗਾ ਦੇਖਿਆ ਜਾਵੇਗਾ ਪਰ ਆਪ ਆਪਣੇ ਨਾਲ ਕਿਸੇ ਏਯਾਰ ਨੂੰ ਲੈ ਚਲੋ, ਭੈਰੋਂ ਸਿੰਘ ਤਾਂ ਏਥੇ ਹੈ ਨਹੀਂ ਆਪਨੇ ਓਸਨੂੰ ਰਾਜਗ੍ਰਹੀ ਭੇਜ ਦਿੱਤਾ ਹੈ।

ਇੰਦਰ-ਕੀ ਹਰਜ ਹੈ ਤਾਰਾ ਸਿੰਘ ਨੂੰ ਨਾਲ ਲੈ ਜਾਂਦੇ ਹਾਂ, ਭੈਰੋਂ ਸਿੰਘ ਦੇ ਜਾਣਦਾ ਤੁਹਾਨੂੰ ਕਿਸਤਰਾਂ ਪਤਾ ਲੱਗਾ ?

ਕਮਲਾ-ਮੈਂ ਚੰਗੀਤਰਾਂ ਜਾਣਦੀ ਹਾਂ ਸਗੋਂ ਮੈਂ ਓਸਨੂੰ ਮਿਲ ਕੇ ਕਹਿ ਦਿੱਤਾ ਸੀ ਕਿ ਕਿਸ਼ੋਰੀ ਰਾਜਗ੍ਰਹੀ ਵਿਚ ਨਹੀਂ ਹੈ ਉਸੀ ਨਿਸਚਿੰਤ ਹੋਕੇ ਆਪਣਾ ਕੰਮ ਕਰੋ।

ਇੰਦਰ-ਜੇ ਤੁਸਾਂ ਏਹ ਓਸਨੂੰ ਦੱਸ ਦਿੱਤਾ ਹੈ ਤਾਂ ਰਾਜਗ੍ਰਹੀ ਵਿਚ ਓਹ ਬੜਾ ਹੀ ਬਖੇੜਾ ਮਚਾਵੇਗਾ।

ਕਮਲਾ-ਮਚਾਉਣਾ ਹੀ ਚਾਹੀਦਾ ਹੈ।

ਕੌਰ ਇੰਦਰਜੀਤ ਸਿੰਘ ਨੇ ਓਸ ਵੇਲੇ ਤਾਰਾ ਸਿੰਘ ਨੂੰ ਬੁਲਵਾਇਆ ਅਰ ਓਸਨੂੰ ਆਪਣੇ ਨਾਲ ਲੈ ਕਪੜੇ ਪਾ ਕਮਲਾ ਦੇ ਨਾਲ ਕਿਸ਼ੋਰੀ ਨੂੰ ਮਿਲਣ ਦੀ ਖੁਸ਼ੀ ਵਿਚ ਛੇਤੀ ੨ ਤੁਰ ਪਏ।

ਸ਼ਹਿਰ ਦੇ ਵਿਚ ਹੀ ਬਹੁਤ ਸਾਰੀਆਂ ਗਲੀਆਂ ਵਿਚ ਫਿਰਾਉਂਦੀ ਹੋਈ ਏਨਾਂ ਦੋਹਾਂ ਨੂੰ ਨਾਲ ਲਈ ਕਮਲਾ ਦੂਰ ਨਿਕਲ ਗਈ ਅਰ ਵਿਸ਼ਨ ਪਾਦੁਕਾ ਮੰਦਰ ਦੇ ਪਾਸ ਹੀ ਇਕ ਘਰ ਦੇ ਮੋੜ ਉੱਤੇ ਪਹੁੰਚਕੇ ਖਲੋ ਗਈ।

ਇੰਦਰ-ਕਿਉਂ ਕੀ ਹੋਯਾ ?

ਕਮਲਾ-ਬੱਸ ਅਸਾਂ ਏਸੇ ਮਕਾਨ ਵਿਚ ਜਾਣਾ ਹੈ।

ਇੰਦਰ-ਤਾਂ ਚਲੋ।

ਕਮਲਾ-ਏਸ ਮਕਾਨ ਦੇ ਦਰਵਾਜ਼ੇ ਦੇ ਸਾਹਮਣੇ ਇਕ ਬੜੇ ਰਈਸ ਦੀ ਬੈਠਕ ਹੈ ਓਥੇ ਦਿਨ ਰਾਤ ਪਹਿਰਾ ਲੱਗਾ ਰਹਿੰਦਾ ਹੈ, ਓਧਰੋਂ ਤੁਹਾਡਾ ਜਾਣਾ ਅਰ ਅਰ ਏਹ ਪ੍ਰਗਟ ਕਰਨਾ ਕਿ ਅੱਜ ਏਸ ਮਕਾਨ ਵਿਚ ਦੋ ਨਵੇਂ ਆਦਮੀ ਵੜੇ ਹਨ ਠੀਕ ਨਹੀਂ।

ਤਾਰਾ-ਫੇਰ ਕੀ ਕਰਨਾ ਚਾਹੀਦਾ ਹੈ ?

ਕਮਲਾ-ਮੈਂ ਬੂਹੇ ਰਸਤੇ ਅੰਦਰ ਜਾਂਦੀ ਹਾਂ ਤੁਸੀ ਏਥੋਂ ਹੀ ਕਮੰਦ ਲਾਕੇ ਅੰਦਰ ਪਹੁੰਚੋ।

ਇੰਦਰ-ਕੀ ਹਰਜ ਹੈ, ਏਸੇਤਰਾਂ ਹੋਵੇਗਾ, ਤੁਸੀ ਬੂਹੇ ਦੇ ਰਸਤੇ ਜਾਓ।

ਕਮਲਾ-ਪਰ ਇਕ ਗੱਲ ਹੋਰ ਸੁਣ ਲਵੋ ਜਦ ਮੈਂ ਅੰਦਰ ਪਹੁੰਚਕੇ ਛੱਤ ਉੱਤੋਂ ਝਾਤੀ ਮਾਰਾਂ ਤਦ ਤੁਸੀ ਕਮੰਦ ਸੁੱਟੋ ਕਿਉਂਕਿ ਬਿਨਾਂ ਮੇਰੀ ਸਹਾਇਤਾ ਦੇ ਕਮੰਦ ਨਹੀਂ ਅੜ ਸਕੇਗੀ।

---

## ਅਠਾਰਵਾਂ ਕਾਂਡ

ਮਕਾਨ ਦੇ ਅੰਦਰ ਕਮਲਾ ਇੰਦਰਜੀਤ ਸਿੰਘ ਅਤੇ ਤਾਰਾ ਸਿੰਘ ਦੇ ਪਹੁੰਚਣ ਤੋਂ ਪਹਿਲਾਂ ਹੀ ਅਸੀ ਆਪਣੇ ਪਾਠਕਾਂ ਨੂੰ ਅੰਦਰ ਲੈ ਜਾਕੇ ਓਥੋਂ ਦਾ ਕੁਛ ਹਾਲ ਦਿਖਾਉਣਾ ਚਾਹੁੰਦੇ ਹਾਂ। ਇਸ ਮਕਾਨ ਦੇ ਅੰਦਰ ਪਤਾ ਨਹੀਂ ਜੋ ਛੋਟੀਆਂ ੨ ਕਿਤਨੀਆਂ ਕੋਠੜੀਆਂ ਹਨ ਪਰ ਓਨਾਂ ਨਾਲ ਸਾਡਾ ਕੋਈ ਪ੍ਰਯੋਜਨ ਨਹੀਂ ਅਸੀ ਓਸ ਦਲਾਨ ਦੇ ਪਾਸ ਜਾਕੇ ਖਲੋਂਦੇ ਹਾਂ ਜਿਸਦੇ ਦੋਹੀਂ ਪਾਸੀਂ ਦੋ ਕੋਠੜੀਆਂ ਹਨ ਅਰ ਸਾਹਮਣੇ ਵੱਡਾ ਚੌੜਾ ਵੇਹੜਾ ਹੈ ਓਸ ਦਲਾਨ ਵਿਚ ਕਿਸ ਪ੍ਰਕਾਰ ਦੀ ਸਜਾਵਟ ਨਹੀਂ ਕੇਵਲ

ਇਕ ਦਰੀ ਵਿਛੀ ਹੋਈ ਹੈ ਕਿੱਲੀਆਂ ਉੱਤੇ ਕੁਛ ਕਪੜੇ ਟੰਗੇ ਹੋਏ ਹਨ ਅੱਧੀ ਰਾਤ ਦਾ ਵੇਲਾ ਹੋਣ ਤੇ ਭੀ ਇਸ ਦਲਾਨ ਵਿਚ ਦੀਵਾ ਨਹੀਂ ਜਗਦਾ, ਏਹ ਦਲਾਨ ਉਪਰ ਹੈ ਏਸਦੇ ਉਪਰ ਕੋਈ ਚੁ ਬਾਰਾ ਨਹੀਂ ਸ਼ਾਹਮਣੇ ਦਾ ਵੇਹੜਾ ਬਿਲਕੁਲ ਖੁੱਲਾ ਹੈ ਚੰਦ੍ਰਮਾ ਦੀ ਚਾਨਣੀ ਵੇਹੜੇ ਵਿਚ ਪੈਕੇ ਦਲਾਨ ਵਿਚ ਜਾ ਰਹੀ ਸੀ ਜੋ ਓਸ ਦਲਾਨ ਦੀ ਹਰ ਇਕ ਚੀਜ਼ ਦਿਖਾਉਂਣ ਨੂੰ ਬਥੇਰੀ ਹੈ ਇਕ ਪਾਸੇ ਦੀ ਕੋਠੜੀ ਤਾਂ ਬੰਦ ਹੋ ਪਰ ਦੂਸਰੇ ਪਾਸੇ ਦੀ ਕੋਠੜੀ ਦਾ ਬੂਹਾ ਖੁਲਾ ਹੋਇਆ ਹੈ ਏਹ ਕੋਠੜੀ ਬਹੁਤ ਵਡੀ ਤਾਂ ਨਹੀਂ ਹੈ ਪਰ ਫੇਰ ਭੀ ਚਿੱਟੇ ਫਰਸ਼ ਦੇ ਉਪਰ ਤਿੰਨ ਪਾਸੇ ਮੰਜੀਆਂ ਵਿਛੀਆਂ ਹੋਈਆਂ ਹਨ ਵਿਚਕਾਰ ਦੋ ਇਸਤ੍ਰੀਆਂ ਬੈਠੀਆਂ ਹੋਈਆਂ ਹੌਲੀ ੨ ਕੁਛ ਗੱਲਾਂ ਕਰ ਰਹੀਆਂ ਹਨ।

ਸਾਡੇ ਪਾਠਕ ਏਨ੍ਹਾਂ ਦੋਹਾਂ ਇਸਤ੍ਰੀਆਂ ਨੂੰ ਚੰਗੀਤਰਾਂ ਪਛਾਣਦੇ ਹਨ ਏਨਾਂ ਵਿਚੋਂ ਇਕ ਤਾਂ ਕਿਸ਼ੋਰੀ ਹੈ ਅਰ ਦੂਸਰੀ ਓਹੋ ਕਿੰਨਰੀ ਹੈ ਜਿਸ ਉੱਤੇ ਕੌਰ ਆਨੰਦ ਸਿੰਘ ਜੀ ਰੀਝੇ ਹੋਏ ਹਨ ਜੋ ਕਈ ਵਾਰੀ ਆਨੰਦ ਸਿੰਘ ਦੇ ਕਮਰੇ ਵਿਚ ਕੋਠੜੀ ਦੇ ਅੰਦਰੋਂ ਨਿਕਲਕੇ ਆਪਣੀਆਂ ਚਿਤਵਨਾਂ ਨਾਲ ਓਨਾਂ ਨੂੰ ਘਾਇਲ ਕਰ ਚੁਕੀ ਹੈ ਅਰ ਨਾਲ ਹੀ ਆਪ ਭੀ ਮੋਹਿਤ ਹੋ ਚੁਕੀ ਹੈ।

ਕਿਸ਼ੋਰੀ-ਭੈਣ ! ਤੁਸਾਂ ਜੋ ਕੁਛ ਨੇਕੀ ਮੇਰੇ ਨਾਲ ਕੀਤੀ ਹੈ ਮੈਂ ਓਸਨੂੰ ਭੁਲ ਨਹੀਂ ਸਕਦੀ ਮੈਥੋਂ ਇਹ ਕਦੇ ਨਾ ਹੋਵੇਗਾ ਕਿ ਤੁਹਾਨੂੰ ਇਸ ਦਸ਼ਾ ਵਿਚ ਛਡਕੇ ਇੰਦਰਜੀਤ ਸਿੰਘ ਪਾਸ ਚਲੀ ਜਾਵਾਂ।

ਕਿੰਨਰੀ-ਫੇਰ ਕੀ ਕੀਤਾ ਜਾਵੇ ? ਕਿਸਤਰਾਂ ਏਹ ਆਸ਼ਾ ਹੋਵੇ ਕਿ ਸਾਨੂੰ ਕੋਈ ਪੁਛੇਗਾ ?

ਕਿਸ਼ੋਰੀ-ਕਮਲਾ ਨੇ ਮੈਨੂੰ ਸੌਂਹ ਖਾਕੇ ਕਿਹਾ ਹੈ ਕਿ

ਆਨੰਦ ਸਿੰਘ ਭੀ ਕਿੰਨਰੀ ਦੇ ਪ੍ਰੇਮ ਵਿਚ ਡੁਬੇ ਹੋਏ ਹਨ ਏਸਨੂੰ ਭੀ ਜਾਣ ਦੇਵੋ ਤੁਹਾਡਾ ਕੁਝ ਹਸਾਨ ਓਨਾਂਦੇ ਉਪਰ ਹੈ ਕਿ ਨਹੀਂ ਇਤਨੇ ਬਦਮਾਸ਼ਾਂ ਨੂੰ ਜੋ ਏਥੇ ਫਸਾਦ ਮਚਾ ਰਹੇ ਸਨ ਬਿਨਾਂ ਤੁਹਾਡੇ ਕੌਣ ਮਾਰ ਸਕਦਾ ਸੀ।

ਕਿੰਨਰੀ-ਹਛਾ ਜੋ ਹੋਊ ਦੇਖਿਆ ਜਾਵੇਗਾ ਹੁਣ ਤਾਂ ਏਹ ਸੋਚਣਾ ਚਾਹੀਦਾ ਹੈ ਕਿ ਅਸੀਂ ਕਿਥੇ ਜਾਈਏ ਅਤੇ ਕੀ ਕਰੀਏ।

ਕਿਸ਼ੋਰੀ-ਕਮਲਾ ਆ ਜਾਵੇ ਤਾਂ ਓਸ ਨਾਲ ਸਲਾਹ ਕਰਕੇ ਜੋ ਉਚਿਤ ਹੋਵੇ ਕੀਤਾ ਜਾਵੇ, ਓਹੋ ਏਥੇ ਬੈਠਿਆਂ ੨ ਜੀ ਘਬਰਾ ਗਿਆ ਹੈ ਚਲੋ ਬਾਹਰ ਚਲੀਏ ਚਾਨਣੀ ਨਿੱਖਰੀ ਹੋਈ ਹੈ।

ਦੋਵੇਂ ਇਸਤ੍ਰੀਆਂ ਕੋਠੜੀਓਂ ਬਾਹਰ ਨਿਕਲੀਆਂ ਅਰ ਵੇਹੜੇ ਵਿਚ ਆਕੇ ਟਹਿਲਣ ਲੱਗ ਪਈਆਂ ਸਮੇਂ ਅਨੁਸਾਰ ਕੁਛ ਸਰਦੀ ਪੈ ਰਹੀ ਸੀ ਏਸ ਲਈ ਦੋਵੇਂ ਬਹੁਤਾ ਚਿਰ ਵੇਹੜੇ ਵਿਚ ਨ ਠਹਿਰ ਸਕੀਆਂ ਦਲਾਨ ਵਿਚ ਆਕੇ ਦਰੀ ਤੇ ਬੈਠ ਗੱਲ ਬਾਤ ਕਰਨ ਲਗ ਪਈਆਂ।

ਏਸ ਮਕਾਨ ਦੇ ਨਾਲ ਹੀ ਇਕ ਛੋਟਾ ਜੇਹਾ ਨਜ਼ਰ ਬਾਗ਼ ਸੀ ਪ੍ਰ ਓਸ ਦੀ ਦਸ਼ਾ ਅਜੇਹੀ ਵਿਗੜੀ ਹੋਈ ਸੀ ਕਿ ਓਸਨੂੰ ਨਜ਼ਰ ਬਾਗ਼ ਦੀ ਥਾਂ ਉਜਾੜ ਜਾਂ ਖੋਲਾ ਕਹਿਣਾ ਉਚਿਤ ਹੈ। ਨਜ਼ਰ ਬਾਗ਼ ਵਿਚ ਜਾਣ ਲਈ ਏਸੇ ਮਕਾਨ ਵਿਚੋਂ ਰਸਤਾ ਸੀ ਬਾਕੀ ਓਸਦੇ ਚੌਹੀਂ ਪਾਸੀਂ ਉੱਚੀ ੨ ਕੰਧ ਸੀ। ਏਸ ਮਕਾਨ ਵਿਚ ਬਿਨਾਂ ਅੰਦਰ ਵਾਲੇ ਦੀ ਸਹਾਇਤਾ ਦੇ ਕੋਈ ਬਾਹਰੋਂ ਕਮੰਦ ਲਾਕੇ ਨਹੀਂ ਚੜ੍ਹ ਸਕਦਾ ਸੀ ਕਿਉਂਕਿ ਏਸਦੇ ਉਪਰ ਦੀਆਂ ਕੰਧਾਂ ਅਜੇਹੀਆਂ ਬਣੀਆਂ ਹੋਈਆਂ ਸਨ ਕਿ ਕਿਸੇਤਰਾਂ ਕਮੰਦ ਅੜ ਹੀ ਨ ਸਕੇ ਹਾਂ ਜੇ ਕੋਈ ਚਾਹੇ ਤਾਂ ਕਮੰਦਾਂ ਨਾਲ

ਓਸ ਨਜ਼ਰ ਬਾਗ ਵਿਚ ਜਾ ਸਕਦਾ ਸੀ ਪਰ ਏਸ ਮਕਾਨ ਵਿਚ ਆਉਂਣ ਲਈ ਓਥੋਂ ਭੀ ਓਹੋ ਔਖਜਾਈ ਹੁੰਦੀ ਸੀ।

ਥੋੜਾ ਚਿਰ ਤਕ ਕਿੰਨਰੀ ਅਤੇ ਕਿਸ਼ੋਰੀ ਗੱਲਾਂ ਕਰਦੀਆਂ ਰਹੀਆਂ ਇਸਦੇ ਪਿਛੋਂ ਹੇਠੋਂ ਬੂਹਾ ਖੜਕਨ ਦੀ ਆਵਾਜ਼ ਆਈ, ਕਿਸ਼ੋਰੀ ਨੇ ਕਿਹਾ "ਲੈ ਭੈਣ ਕਮਲਾ ਭੀ ਆ ਪਹੁੰਚੀ"।

ਕਿੰਨਰੀ-ਖੜਕਾਉਂਣ ਤੋਂ ਤਾਂ ਮਲੂਮ ਹੁੰਦਾ ਹੈ ਕਿ ਕਮਲਾ ਹੀ ਹੈ ਪਰ ਫੇਰ ਭੀ ਖਿੜਕੀ ਵਿਚੋਂ ਝਾਤੀ ਮਾਰਕੇ ਪ੍ਰਸ਼ਨ ਜ਼ਰੂਰ ਕਰ ਲੈਣਾ ਚਾਹੀਦਾ ਹੈ।

ਕਿਸ਼ੋਰੀ--ਹਾਂ ਜ਼ਰੂਰ, ਕਿਉਂਕਿ ਸਾਨੂੰ ਧੋਖਾ ਦੇਣ ਵਾਸਤੇ ਵੈਰੀ ਕਈ ਰੰਗ ਬਦਲਦੇ ਹੁੰਦੇ ਹਨ "ਤੁਸੀ ਬਹਿਰੋ ਮੈਂ ਆਪ ਪੁਛਦੀ ਹਾਂ" ਇਹ ਕਹਿਕੇ ਕਿਸ਼ੋਰੀ ਖਿੜਕੀ ਵਲ ਗਈ ਅਰ ਹੇਠਾਂ ਤੱਕਕੇ ਪੁਛਿਆ "ਗਿਣਤੀ ਪੂਰੀ ਹੋਈ" ਉਸਦੇ ਉੱਤਰ ਵਿਚ ਕਿਸੇ ਨੇ ਕਿਹਾ "ਹਾਂ ਪਚਾਸੀ ਤਕ"।

ਕਿਸ਼ੋਰੀ—ਹਛਾ ਮੈਂ ਹੇਠਾਂ ਆਕੇ ਬੂਹਾ ਖੋਲਦੀ ਹਾਂ।

ਬੂਹਾ ਖੋਲਣ ਲਈ ਖੁਸ਼ੀ ੨ ਕਿਸ਼ੋਰੀ ਹੇਠਾਂ ਉਤਰੀ ਪਰ ਦਲੀਜ ਦੇ ਪਾਸ ਪਹੁੰਚਦਿਆਂ ਹੀ ਹੇਠਾਂ ਹਨੇਰੇ ਦਲਾਨ ਵਿਚ ਇਕ ਮੋਟੇ ਤਕੜੇ ਆਦਮੀ ਨੂੰ ਵੇਖਕੇ ਡਰ ਗਈ ਅਰ ਓਸ ਵੇਲੇ ਇਕ ਚੀਕ ਮਾਰਕੇ ਬਿਲਕੁਲ ਬੇਹੋਸ਼ ਹੋਗਈ ਜਦ ਓਹ ਸ਼ੈਤਾਨ ਏਸ ਵਿਚਾਰੀ ਵਲ ਝੁਕਿਆ ਅਰ ਹਥ ਜਾਂ ਲੱਕ ਫੜਕੇ ਬੜੀ ਬੇਤਰਸੀ ਨਾਲ ਆਪਣੇ ਵਲ ਖਿਚਿਆ।

ਕਿਸ਼ੋਰੀ ਦੀ ਚੀਕ ਸੁਣਦਿਆਂ ਹੀ ਹਥ ਵਿਚ ਨੰਗੀ ਤਲ-ਵਾਰ ਲਈ ਕਿੰਨਰੀ ਨਿਧੜਕਹੇਠਾਂ ਪਹੁੰਚੀ ਪਰ ਚੌਹੀਂ ਪਾਸੀਂ ਫਿਰ ਫਿਰਕੇ ਵੇਖਣ ਤੇ ਭੀ ਕਿਸੇ ਨੂੰ ਨਾ ਦੇਖਿਆ ਸਗੋਂ ਕਿਸ਼ੋਰੀ ਦਾ ਪਤਾ ਨਾ ਲਗਾ।

ਕਿੰਨਰੀ ਬੂਹਾ ਖੋਲਣਾ ਤਾਂ ਭੁਲ ਗਈ ਪਰ ਕਿਸ਼ੋਰੀ ਦੇ ਨਾ ਲੱਭਣ ਕਰਕੇ ਘਬਰਾ ਗਈ ਉਸ ਹਨੇਰੇ ਦਲਾਨ ਅਤੇ ਭਿਆ-ਨਕ ਕੋਠੜੀਆਂ ਵਿਚ ਫਿਰਦੀ ਹੋਈ ਕਿੰਨਰੀ ਨੂੰ ਇਸ ਗੱਲ ਦਾ ਜ਼ਰਾ ਭੀ ਡਰ ਨ ਮਲੂਮ ਹੋਇਆ ਕਿ ਕਿਤੇ ਕਿਸ਼ੋਰੀ ਵਾਂਗ ਮੇਰੇ ਤੇ ਭੀ ਬਿਪਤਾ ਆ ਪਵੇ।

ਵਿਚਾਰੀ ਕਿਸ਼ੋਰੀ ਚੀਕ ਮਾਰਕੇ ਬੇਹੋਸ਼ ਹੋਗਈ ਪਰ ਜਦ ਉਹ ਹੋਸ਼ ਵਿਚ ਆਈ ਤਾਂ ਆਪਣੇ ਆਪਨੂੰ ਮੌਤ ਦੇ ਪੰਜੇ ਵਿਚ ਵੇਖਿਆ, ਝਾੜੀਆਂ ਵਿਚ ਘਟੋਬਦੀ ਜ਼ਮੀਨ ਤੇ ਡਿੱਗੀ ਹੋਈ ਹੈ ਇਕ ਆਦਮੀ ਨਕਾਬ ਨਾਲ ਆਪਣਾ ਮੂੰਹ ਲੁਕਾਈ ਉਸਦੀ ਛਾਤੀ ਤੇ ਸਵਾਰ ਹੈ ਅਰ ਖੰਜਰ ਉਸਦੇ ਕਲੇਜੇ ਵਿਚ ਮਾਰਨਾ ਹੀ ਚਾਹੁੰਦਾ ਹੈ।




ਅੱਗੋਂ ਲਈ ਵੇਖੋ ਤੀਸਰਾ ਭਾਗ ਮੁੱਲ ॥)

# ਨਵੀਨ ਪੁਸਤਕਾਂ
# ਇੰਗਲਸ਼ ਟੀਚਰ

ਇਹ ਪੁਸਤਕ ਹਣੇ ਛਪੀ ਹੈ ਇਸ ਵਿਚ ਅੰਗ੍ਰੇਜ਼ੀ ਲਫਜ਼ ਅਰਥ ਅਤੇ ਹਰ ਇਕ ਵਿਸ਼ੇ ਤੇ ਲੰਮੀਆਂ ਲੰਮੀਆਂ ਇਬਾਰਤਾਂਹਨ ਇਹ ਪੁਸਤਕ ਅੱਗੇ ਉਰਦੂ ਵਿਚ ਕਈ ਹਜ਼ਾਰ ਛਪਕੇ ਵਿਕ ਚੁਕੀ ਹੈ ਅਤੇ ਹਰ ਪਾਸਿਓਂ ਮੰਗਾਂ ਆ ਰਹੀਆਂ ਹਨ ਕਿ ਜਲਦੀ ਛਾਪੋ। ਇਸਨੂੰ ਪੜ੍ਹਕੇ ਆਦਮੀ ਚਿੱਠੀ ਆਦਿ ਅੰਗ੍ਰੇਜ਼ੀ ਵਿਚ ਲਿਖਣ ਪੜ੍ਹਨ ਤੋਂ ਸਿਵਾ ਲਿਆਕਤ ਪਾਕੇ ਇਕ ਉੱਚੇ ਮੈਹਕਮੇ ਵਿਚ ਮੁਲਾਜ਼ਮਤ ਕਰ ਸੱਕਦਾ ਹੈ। ਭੇਟਾ ਕੇਵਲ ੧)

# ਵਿਸਤਾਰ ਪਿੰਗਲ ਟੀਕਾ

[ਦੁਨੀਆਂ ਵਿਚ ਵਿਦਵਾਨ ਬਣਨ ਦੀ ਕਲਾ]

ਹੋਰ ਦੇਸਾਂ ਨਾਲੋਂ ਸਾਡੇ ਦੇਸਵਿਚ ਵਿੱਦਯਾ ਦਾ ਘਾਟਾ ਵੇਖਕੇ ਸਾਡੀ ਸਰਕਾਰ ਨੇ ਸਾਡੇ ਸੁਖਾਂ ਲਈ ਪੁਸਤਕਾਂ ਰਚਨ ਵਾਲਿਆਂ ਨੂੰ ਇਨਾਮ ਦੇਣੇ ਅਰੰਭ ਕਰ ਦਿਤੇ ਹਨ, ਕਾਰਨ ਏਹ ਕਿ ਲੋਕੀ ਵਿਦਵਾਨ ਬਣ ਜਾਣ ਤੇ ਅਵਿਦਿਆ ਦੂਰ ਹੋ ਜਾਵੇ। ਅਜੇਹੇ ਕਾਰਨਾਂ ਨੂੰ ਲੈਕੇ ਅਸਾਂ ਨੇ ਉਪਰਲੇ ਨਾਮ ਦੀ ਪੁਸਤਕ ਤਿਆਰ ਕਰਵਾਈ ਹੈ ਪੁਸਤਕ ਕੀ ਹੈ ਸਚ ਜਾਨੋਂ ਕਿ ਸਮੁੰਦ੍ਰ ਨੂੰ ਘਰ ਵਿਚ ਰੱਖਨ ਵਾਲੀ ਗੱਲ ਹੈ। ਇਸਨੂੰ ਪੜ੍ਹਕੇ ਕਬਿੱਤ, ਦੋਹਿਰੇ, ਬੈਂਤ ਛੰਦ ਬਨਾਉਣੇ ਸੁਖਾਲੇ ਆ ਜਾਂਦੇ ਹਨ। ਦੁਨੀਆਂ ਵਿਚ ਅਗਰ ਆਪ ਕਵੀਸ਼ਰ ਤੇ ਵਿਦਵਾਨ ਬਣਨਾ ਚਾਹੁੰਦੇ ਹੋ ਤਾਂ ਇਹ ਪੁਸਤਕ ਮੰਗਵਾਕੇ ਪੜ੍ਹੋ। ਮੁਲ ਕੇਵਲ ॥)

# ਮੋਟਰ ਟੀਚਰ

ਅੱਜਕੱਲਮੋਟਰਦੇ ਡ੍ਰਾਈਵਰਬਣਨਾਤਾਂ ਕਠਨਹੈ ਪਰ ਮੋਟਰ ਚਲੌਣਲਈ ਹਰਇਕ ਹਥੀ ਪਕੜਕੇ ਚਲੌਣਲਗਪੈਂਦਾਹੈਮਗਰਜਿਸ ਵੇਲੇ ਵਿਗੜਜਾਏ ਫੇਰ ਓਥੇਹੀ ਮੋਟਰ ਤੇ ਉਥ ਹੀ ਆਪ ਮੂੰਹ ਦੇਖਨ ਲਗ ਪੈਂਦੇ ਹਨ ਉਨ੍ਹਾਂ ਭੁਰਾਵਾਂ ਦੇ ਇਸ ਔਖ ਨੂੰ ਵੇਖਕੇ ਮੋਟਰ ਟੀਚਰ ਇਕ ਅਜੇਹੀ ਸੁੰਦਰ ਪੁਸਤਕ ਤਿਆਰ ਕਰਵਾਈ ਹੈ ਜਿਸ ਵਿਚ ਹਰ ਇਕ ਪੁਰਜੇ ਤੇ ਉਨ੍ਹਾਂਦੀ ਜੁੜਾਈ ਮੋਟਰ ਦਾ ਤੇਜ਼ ਹਲਕੇ ਚਲੌਣਾ,ਖੜਵੌਣਾ ਮੋੜਨਾ ਆਦਿਕ ਅਜੇਹੇ ਤ੍ਰੀਕੇ ਨਾਲਲਿਖੇ ਹਨ ਜੋ ਅਨਜਾਨ ਤੋਂ ਅਨਜਾਣਵੀ ਘਰ ਬੈਠਾ ਸਮਝਸਕੇ ਮੁਲ ੧)

# ਚਮਕਦੇ ਲਾਲ

ਜੀਵਨ ਬ੍ਰਿਤਾਂਤ ਸਰਦਾਰ ਹਰੀ ਸਿੰਘ ਜੀ ਨਲੂਆ
ਕਮਾਂਡਰ ਇਨ-ਚੀਫ ਮਹਾਰਾਜਾ ਰਣਜੀਤ ਸਿੰਘ ਜੀ ਸ਼ੇਰਿ ਪੰਜਾਬ

ਇਹ ਪੁਸਤਕ ਬਹੁਤ ਲਾਭਦਾਇਕ ਅਦੁਤੀ ਤੇ ਸੁੰਦਰ ਹੈ, ਇਸ ਵਿਚ ਬਹਾਦਰ ਹਰੀਸਿੰਘ ਜੀ ਦੀਆਂ ਕਈ ਬਹਾਦਰੀਆਂ ਕਸੂਰ ਦੀ ਲੜਾਈ ਕਾਬਲ,ਵਿਚ ਧੁੰਮ ਪੈਣੀ ਅਤੇ ਲਾਹੌਰ ਵਿਚ ਸ਼ਾਹੀਦਰਬਾਰ ਲਗਾਉਣਾ ਤੇ ਸੂਰ ਬੀਰ ਸਰਦਾਰ ਜੀ ਦਾ ਸ਼ਹੀਦ ਹੋਣਾ ਆਦਿਕ ਪ੍ਰਸੰਗ ਬੜੀ ਚੰਗੀ ਤਰਾਂ ਲਿਖੇ ਹਨ । ਇਹ ਪੁਸਤਕ ਸ੍ਰੀਯੁਤ ਜਨਾਬ ਡਾਇਰੈਕਟਰ ਸਾਹਿਬ ਬਹਾਦਰ ਸਰਿਸ਼ਤਾ ਤਾਲੀਮ ਪੰਜਾਬ ਨੇ ਤਮਾਮ ਸ਼ਹਿਰਾਂ ਤੇ ਪਿੰਡਾਂ ਦੀਆਂ ਲਾਇਬ੍ਰੇਰੀਆਂ ਵਿਚ ਰਖਣ ਵਾਸਤੇ ਇਨਾਮਦੇ ਤੌਰ ਤੇ ਵੰਡਣਲਈ ਹੁਕਮਫੁਰਮਾਯਾ ਹੈ ਮੁਲ ॥)

## ਪਤਾ—ਭਾਈ ਚਤਰ ਸਿੰਘ ਜੀਵਨਸਿੰਘ

ਪੁਸਤਕਾਂ ਵਾਲੇ ਬਜ਼ਾਰ ਮਾਈਸੇਵਾਂ ਅੰਮ੍ਰਿਤਸਰ

ਕਾਰੋਨੇਸ਼ਨ ਪ੍ਰਿੰਟਿੰਗ ਵਰਕਸ ਅੰਮ੍ਰਿਤਸਰ ਵਿਚ ਭਾਈ ਸੁੱਚਾਸਿੰਘ ਮੈਨੇਜਰ ਦੇ ਪ੍ਰਿੰਟਿੰਗ ਦੇ ਯਤਨ ਨਾਲ ਛਪਿਆ ॥

